# ਬੱਬਰ ਅਕਾਲੀ ਲਹਿਰ

22

(1)



ਬੱਬਰ ਅਕਾਲੀ ਲਹਿਰ ਦੇ ਸ: ਕਿਸ਼ਨ ਸਿੰਘ, ਸ: ਕਰਮ ਸਿੰਘ, ਬਾਬੂ ਸੰਤਾ ਸਿੰਘ
ਸ਼: ਨੰਦ ਸਿੰਘ, ਸ: ਦਲੀਪ ਸਿੰਘ, ਸ: ਧਰਮ ਸਿੰਘ ਹੱਸਦੇ ਹੱਸਦੇ
ਦੇਸ਼ ਦੀ ਆਜ਼ਾਦੀ ਲਈ ਫਾਂਸੀ ਚੜ੍ਹ ਗਏ ।

ਪ੍ਰਕਾਸ਼ਕ :

ਸਿੱਖ ਮਿਸ਼ਨਰੀ ਕਾਲਜ (ਰਜਿ:)

1051, ਕੂਚਾ 14, ਫੀਲਡ ਗੰਜ, ਲੁਧਿਆਣਾ-8 ।
ਸਬ ਆਫਿਸ : A-143, ਫਤਹਿ ਨਗਰ, ਨਵੀਂ ਦਿੱਲੀ-18 । 3/-

# ਬੱਬਰ ਅਕਾਲੀ ਲਹਿਰ

ਸਿੱਖ ਕੌਮ ਦੀ ਹਿੰਦੁਸਤਾਨ ਨੂੰ ਅਜ਼ਾਦ ਕਰਾਉਣ ਵਿਚ ਮਹਾਨ ਦੇਣ ਹੈ। ਸਿੱਖਾਂ ਨੇ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਦੀ ਜੱਦੋ ਜਹਿਦ ਵਿਚ ਸਭ ਤੋਂ ਜ਼ਿਆਦਾ ਕੁਰਬਾਨੀਆਂ ਦਿਤੀਆਂ, ਫ਼ਾਸੀਆਂ ਦੇ ਤਖਤਿਆਂ ਨੂੰ ਚੁੰਮਿਆ, ਕਾਲੇ ਪਾਣੀਆਂ ਦੀਆ ਸਜ਼ਾਵਾਂ ਕੱਟੀਆਂ, ਜੇਲ੍ਹਾਂ ਵਿਚ ਗਏ ਅਤੇ ਹੋਰ ਤਸੀਹੇ ਝੱਲੇ। ਪਰ ਹਿੰਦੁਸਤਾਨ ਦੀ ਆਜ਼ਾਦੀ ਤੋ ਬਾਅਦ ਇਤਿਹਾਸ ਵਿਚ ਸਿੱਖ ਕੌਮ ਦੀਆਂ ਕੁਰਬਾਨੀਆਂ ਨੂੰ ਕੋਈ ਥਾਂ ਨਹੀਂ ਦਿੱਤੀ ਗਈ, ਸਗੋਂ ਸਿੱਖ ਲਹਿਰਾਂ ਨੂੰ ਭੀ, ਨਿਰੋਲ ਧਾਰਮਿਕ ਲਹਿਰਾਂ ਕਹਿ ਕੇ ਛੁਟਿਆਉਣ ਦੀ ਕੋਸ਼ਿਸ਼ ਕੀਤੀ ਗਈ ਹੈ।

ਅਜਿਹੀਆਂ ਹੀ ਲਹਿਰਾਂ ਵਿਚੋਂ ਬੱਬਰ ਅਕਾਲੀ ਲਹਿਰ ਇਕ ਅਜਿਹੀ ਜ਼ਬਰਦਸਤ ਲਹਿਰ ਸੀ ਜਿਸ ਤੋਂ ਭਾਰਤ ਦੀ ਅੰਗਰੇਜ਼ ਸਰਕਾਰ ਤਾਂ ਘਬਰਾਉਂਦੀ ਹੀ ਸੀ, ਲੰਡਨ ਬੈਠੇ ਅੰਗਰੇਜ਼ ਹਾਕਮ ਭੀ ਭੈ-ਭੀਤ ਹੋਏ ਪਏ ਸਨ। ਪਰ ਜੇਕਰ ਅਸੀਂ ਹਿੰਦੁਸਤਾਨ ਦੀ ਆਜ਼ਾਦੀ ਦੇ ਇਤਿਹਾਸ ਨੂੰ ਪੜ੍ਹੀਏ ਤਾਂ ਉਸ ਵਿਚ ਬੱਬਰ ਅਕਾਲੀ ਸੂਰਬੀਰਾਂ ਦਾ ਕਿਤੇ ਜ਼ਿਕਰ ਤਕ ਨਹੀਂ ਆਉਂਦਾ। ਜੇਕਰ ਕਿਤੇ ਹੋਵੇ ਤਾਂ ਕੇਵਲ ਦੋ ਚਾਰ ਸਤਰਾਂ ਵਿਚ ਲਿਖ ਕੇ ਰਸਮ ਪੂਰੀ ਕੀਤੀ ਗਈ ਹੈ।

ਇਸ ਲਹਿਰ ਦੇ ਬਹੁਤੇ ਮੈਂਬਰ ਦੁਆਬੇ (ਸਤਲੁਜ-ਬਿਆਸ ਵਿਚਕਾਰਲੇ ਇਲਾਕੇ) ਦੇ ਸਨ। ਸਾਰਾ ਜ਼ੋਰ ਲਾਉਣ ਦੇ ਬਾਵਜੂਦ ਵੀ ਅੰਗਰੇਜ਼ ਸਰਕਾਰ ਦੁਆਬੇ ਵਿਚ ਆਪਣਾ ਦਬ-ਦਬਾ ਨਹੀਂ ਸੀ ਬੈਠਾ ਸਕੀ। ਇਸ ਦਾ ਪ੍ਰਮਾਣ ਇਸ ਗੱਲ ਤੋਂ ਮਿਲਦਾ ਹੈ ਕਿ 1923 ਵਿਚ ਬ੍ਰਿਟਿਸ਼ ਪਾਰਲੀਮੈਂਟ ਦੇ ਵਜ਼ੀਰ-ਹਿੰਦ ਨੇ ਜਦ ਇਕ ਸੁਆਲ ਦੇ ਜੁਆਬ ਵਿਚ ਇਹ ਕਿਹਾ ਕਿ ਦੁਆਬੇ ਦੀ ਸਥਾਨਕ ਮਸ਼ੀਨਰੀ ਨਕਾਰਾ ਹੋ ਚੁਕੀ ਹੈ ਤਾਂ ਇਕ ਮੈਂਬਰ ਨੇ ਕਿਹਾ ਕਿ ਬਰਤਾਨਵੀ ਹਕੂਮਤ ਤੋਂ ਇਹ ਦੋਵੇਂ ਜ਼ਿਲੇ (ਜਲੰਧਰ ਅਤੇ ਹੁਸ਼ਿਆਰਪੁਰ) ਕਾਬੂ ਨਹੀਂ ਆਉਣਗੇ, ਐਵੇਂ ਆਪਣੇ ਵਫ਼ਾਦਾਰਾਂ ਦੀਆਂ ਜਾਨਾਂ ਨਾ ਗੰਵਾਓ ਅਤੇ ਸਾਰਾ ਦੁਆਬਾ ਕਿਸੇ ਦੇਸੀ ਰਿਆਸਤ ਨਾਲ ਮਿਲਾ ਦਿਓ।

ਹਿੰਦੋਸਤਾਨੀਆਂ ਦੇ ਗਲੋਂ ਅੰਗਰੇਜ਼ੀ ਸੱਤਾ ਦਾ ਜੂਲਾ ਲਾਹੁਣ ਲਈ ਇਹ ਲਹਿਰ ਸਿੱਖ ਸਤਿਗੁਰਾਂ ਦੇ ਜੀਵਨ ਅਤੇ ਪ੍ਰੋਗਰਾਮ ਤੋਂ ਅਗਵਾਈ ਲੈ ਕੇ ਆਰੰਭ ਕੀਤੀ ਗਈ ਸੀ। ਬਬਰਾਂ ਪਰ ਚੱਲ ਰਹੇ ਮੁਕੱਦਮੇ ਦੀ ਕਾਰਵਾਈ ਦੇ ਦੌਰਾਨ ਉਨ੍ਹਾਂ (ਬਬਰਾਂ) ਨੇ ਆਪਣੇ ਕੰਮਾਂ ਦਾ ਲੇਖਾ ਜੋਖਾ ਇਉਂ ਦਿੱਤਾ, ਜੋ ਮਾਰਚ 1925 ਦੀ ਲਹਿਰ ਪ੍ਰਦੇਸੀ ਅਖਬਾਰ ਵਿਚ ਛਪਿਆ......"ਅਸਾਂ ਜੋ ਕੁਝ ਕੀਤਾ ਹੈ, ਆਪਣੀ ਜਾਨ ਬਚਾਉਣ ਲਈ ਨਹੀਂ ਕੀਤਾ, ਅਸਾਂ ਪੰਥ ਦੇ ਵੈਰੀਆਂ, ਘਾਤੀਆਂ ਅਤੇ ਦੋਖੀਆਂ ਦਾ ਸੁਧਾਰ ਕੀਤਾ ਹੈ। ਸਾਡੇ ਭਰਾ ਸ਼ਾਂਤ-ਮਈ ਜੰਗ ਕਰ ਰਹੇ ਹਨ, ਅਸਾਂ ਸ੍ਰੀ ਗੁਰੂ ਹਰਿਗੋਬਿੰਦ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਲਾ ਜੰਗ ਕੀਤਾ ਹੈ। ਅਸਾਂ ਕੋਈ ਸਿੱਖ ਧਰਮ ਦੇ ਉਲਟ ਗੱਲ ਨਹੀਂ ਕੀਤੀ। ਜਦ ਸਾਡੇ ਗੁਰੂਆਂ ਨੇ ਜਾਨ ਦੀ ਪ੍ਰਵਾਹ ਨਹੀਂ ਕੀਤੀ, ਜੋ ਸੱਚੇ ਸ਼ਹਿਨਸ਼ਾਹ ਦੋ ਜਹਾਨਾਂ ਦੇ ਵਾਲੀ ਸਨ, ਤਦ ਸਾਨੂੰ ਮੌਤ ਦੀ ਕੀ ਪ੍ਰਵਾਹ ਹੋ ਸਕਦੀ ਹੈ......।"

ਬਬਰ ਅਕਾਲੀ ਹੀ ਸਨ ਜਿਹੜੇ ਹਸਦੇ ਹਸਦੇ ਫਾਂਸੀ ਤੇ ਚੜ੍ਹ ਗਏ। ਇਕ ਇਕੱਲਾ ਬਬਰ, ਕਈ ਹਜ਼ਾਰਾਂ ਗੈਰੇ ਸਿਪਾਹੀਆਂ ਦੀ ਮੌਜੂਦਗੀ ਵਿਚ ਸੂਰਮਤਾਈ ਨਾਲ ਲੜ ਕੇ ਸ਼ਹੀਦੀਆਂ ਪਾ ਗਿਆ। ਜੋ ਉਨ੍ਹਾਂ ਜ਼ਿੰਦਾ ਹੱਥ ਨਾ ਆਉਣ ਦਾ ਪ੍ਰਣ ਕੀਤਾ ਤਾਂ ਤੋੜ ਨਿਭਾ ਕੇ ਜਾਨਾਂ ਵਾਰ ਗਏ ਅਤੇ ਅਜਿਹੇ ਸਮੇਂ ਪੁਰਾਤਨ ਸਿੱਖ ਇਤਿਹਾਸ ਨੂੰ ਤਾਜ਼ਾ ਕਰ ਗਏ, ਜਦੋਂ ਲੋਕੀਂ ਆਖਣ ਲੱਗ ਪਏ ਸਨ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਮੁੱਠੀ ਭਰ ਸਿੱਖਾਂ ਨੇ ਮੁਗਲਈ ਫੌਜ ਦਾ ਟਾਕਰਾ ਕੀਤਾ ਹੋਵੇਗਾ।

ਇਸ ਲਹਿਰ ਬਾਰੇ ਵਿਸਥਾਰ ਵਿਚ ਜਾਣ ਤੋਂ ਪਹਿਲਾਂ ਇਹ ਚੰਗਾ ਹੋਵੇਗਾ ਕਿ ਇਸ ਦੇ ਪਿਛੋਕੜ ਨੂੰ ਵਾਚ ਲਿਆ ਜਾਵੇ।

**ਪਿਛੋਕੜ :-** ਗੁਰਦੁਆਰਾ ਸੁਧਾਰ ਲਹਿਰ ਦੇ ਦੌਰਾਨ ਸਾਕਾ ਨਨਕਾਣਾ ਸਾਹਿਬ ਤੇ ਗੁਰੂ ਕੇ ਬਾਗ ਦਾ ਮੋਰਚਾ ਅਜਿਹੀਆਂ ਇਤਿਹਾਸਿਕ ਘਟਨਾਵਾਂ ਸਨ, ਜਿਨ੍ਹਾਂ ਨੇ ਬਬਰਾਂ ਨੂੰ ਹਥਿਆਰ ਚੁੱਕਣ ਤੇ ਮਜ਼ਬੂਰ ਕਰ ਦਿੱਤਾ। ਹਾਂ ਇਨ੍ਹਾਂ ਅੰਦਰ ਬਦਲੇ ਦੇ ਭਾਂਬੜ ਤਾਂ ਕਾਫੀ ਪਹਿਲਾਂ ਦੇ ਹੀ ਬਲ ਰਹੇ ਸਨ। ਇਨ੍ਹਾਂ ਦੇ ਪ੍ਰਚੰਡ ਜਜ਼ਬਾਤਾਂ ਨੂੰ ਮਘਾਉਣ ਵਾਲੇ ਮੁਖ ਕਾਰਨ ਧਾਰਮਕ, ਆਰਥਕ ਤੇ ਰਾਜਸੀ ਸਨ।

ਅੰਗਰੇਜਾਂ ਨੇ ਕੁਝ ਨੀਤੀਆਂ ਨਾਲ ਡੋਗਰਿਆਂ ਰਾਹੀਂ ਸਿੱਖ ਰਾਜ ਹਥਿਆ ਲਿਆ ਤਾਂ ਪੰਜਾਬ ਵਿਚ ਪਹਿਲੀ ਵਾਰ ਅੰਗਰੇਜ਼ਾਂ ਵਿਰੁਧ 1871 ਵਿਚ ਨਾਮਧਾਰੀਆਂ ਨੇ ਪੂਰਨ ਨਿਟ-ਭੇਤਾ ਤੇ ਸੂਰਬੀਰਤਾ ਨਾਲ ਸਿੱਖੀ ਅਣਖ ਦਾ ਪ੍ਰਗਟਾਓ ਕੀਤਾ। ਅੰਗਰੇਜ਼ਾਂ ਨੇ ਆਮ ਲੋਕਾਂ ਨਾਲ ਤਾਲਮੇਲ ਬਨਾਉਣ ਲਈ ਤੇ ਜਨਤਾ ਦੇ ਰੋਸ ਨੂੰ ਠੱਲ੍ਹ ਪਾਉਣ ਲਈ ਸੰਨ 1885 ਵਿਚ ਕਾਂਗਰਸ ਦੀ ਨੀਂਹ ਰੱਖੀ। ਦੂਜੇ ਬੰਨੇ ਆਮ ਜਨਤਾ ਦੀ ਅਮਲੀ ਤੌਰ ਤੇ ਆਰਥਕ ਹਾਲਤ ਬੁਰੀ ਹੁੰਦੀ ਗਈ। ਖਾਸ ਕਰਕੇ ਪੰਜਾਬ ਦੇ ਕਿਸਾਨ ਜਿਨ੍ਹਾਂ ਕਦੇ ਜ਼ਮੀਨ ਰਹਿਨ ਨਹੀਂ ਸੀ ਰੱਖੀ, 1878 ਵਿਚ ਸਾਰੀ ਜ਼ਮੀਨ ਰਹਿਣ ਰੱਖ ਚੁਕੇ ਸਨ। 1919 ਵਿਚ ਮਾਲਕ ਕਿਸਾਨਾਂ ਵਿਚੋਂ 83% ਕਿਸਾਨ, ਸ਼ਾਹੂਕਾਰਾਂ ਦੇ ਚੁੰਗਲ ਵਿਚ ਫਸੇ ਹੋਏ ਸਨ। ਸ਼ਹਿਰੀ ਆਬਾਦੀ ਵਾਲਾ ਕਾਨੂੰਨ ਜੋ 1905-07 ਵਿਚ ਲਾਗੂ ਹੋਇਆ, ਉਸ ਨਾਲ ਤਾਂ ਕਿਸਾਨਾਂ ਦੀ ਕਮਰ ਟੁੱਟ ਗਈ। ਇਸ ਦੇ ਰੋਸ ਵਜੋਂ ਗੱਦਰ ਲਹਿਰ ਉੱਠੀ ਪਰ ਉਹ ਦਬਾ ਦਿਤੀ ਗਈ।

1911 ਵਿਚ ਅੰਗਰੇਜ਼ ਸਰਕਾਰ ਨੇ ਕਲਕੱਤੇ ਨੂੰ ਛੱਡ ਕੇ ਦਿੱਲੀ ਨੂੰ ਰਾਜਧਾਨੀ ਬਨਾ-ਉਣ ਦਾ ਫ਼ੈਸਲਾ ਕੀਤਾ ਤੇ ਰਾਜਧਾਨੀ ਦੀ ਉਸਾਰੀ ਲਈ ਗੁਰਦੁਆਰਾ ਰਕਾਬ ਗੰਜ ਦੀ ਕੰਧ ਢਾਹ ਸੁੱਟੀ ਤਾਂ ਸਿੱਖ ਜਨਤਾ ਵਿਚ ਰੋਸ ਦੀ ਇਕ ਖਾਸੀ ਤਕੜੀ ਲਹਿਰ ਦੌੜ ਗਈ।

1914 ਵਿਚ ਕਾਮਾਗਾਟਾ ਮਾਰੂ ਜਹਾਜ਼ ਦੇ ਕੈਨੇਡਾ ਤੋਂ ਵਾਪਸ ਆ ਰਹੇ ਬਹੁਤੇ ਸਿੱਖ ਮੁਸਾਫਿਰਾਂ ਪੁਰ ਬਜਬਜ ਘਾਟ ਤੇ ਨਿਰਦੋਸ਼ਿਆਂ ਨੂੰ ਗੋਲੀਆਂ ਦਾ ਸ਼ਿਕਾਰ ਬਣਾਇਆ। ਜਨਤਾ ਵਿਚ ਰੋਸ ਤਾਂ ਜਾਗਿਆ, ਪਰ ਉਹ ਹੌਲੀ ਹੌਲੀ ਠੰਢਾ ਪੈ ਗਿਆ। ਪਹਿਲੀ ਜਗਤ-ਜੰਗ ਖਤਮ ਹੋਈ ਤੇ ਸਿੱਖ ਫੌਜੀਆਂ ਨੂੰ ਬਹਾਦਰੀ ਦਾ ਇਨਾਮ ਇਹ ਮਿਲਿਆ ਕਿ ਬਹੁਤਿਆਂ ਨੂੰ ਨੌਕਰੀ ਤੋਂ ਛੁੱਟੀ ਦੇ ਕੇ ਘਰੋ-ਘਰ ਭੇਜ ਦਿੱਤਾ ਗਿਆ। ਵਾਪਸ ਆਏ ਫੌਜੀ ਭਰਾਵਾਂ ਨੇ ਕਿਸਾਨ ਭਰਾਵਾਂ ਨੂੰ ਅੰਗਰੇਜ਼ੀ ਹਕੂਮਤ ਦੇ ਜ਼ੁਲਮਾਂ ਦਾ ਸ਼ਿਕਾਰ ਹੁੰਦੇ ਡਿੱਠਾ। 1919 ਦੀ

ਵਿਸਾਖੀ ਨੂੰ ਜਲ੍ਹਿਆਂ ਵਾਲੇ ਬਾਗ ਦਾ ਖ਼ੂਨੀ ਸਾਕਾ ਹੋਇਆ। ਉਸ ਦੇ ਜ਼ਿੰਮੇਵਾਰ ਜਨਰਲ 'ਡਾਇਰ' ਨੂੰ ਸਜ਼ਾ ਦੀ ਥਾਂ ਸ਼ਲਾਘਾ ਮਿਲਣ ਪੁਰ ਤੇ ਹਰਿਮੰਦਰ ਸਾਹਿਬ ਉਸ ਨੂੰ ਸਿੱਖ ਸਜਾਣ ਦਾ ਜੋ ਹਾਸੋ-ਹੀਣਾ ਨਾਟਕ ਅੰਗਰੇਜ਼ਾਂ ਵਲੋਂ ਕਰਵਾਇਆ ਗਿਆ ਉਸ ਨਾਲ ਸਿੱਖ ਜਨਤਾ ਵਿਚ ਗੁੱਸੇ ਦੀ ਲਹਿਰ ਦੌੜ ਗਈ।

ਆਰਥਿਕ ਮੰਦਹਾਲੀ, ਧਰਮ ਅਸਥਾਨਾਂ ਤੇ ਹੁੰਦੀ ਬੇਅਦਬੀ ਤੇ ਅਣਖ ਨੂੰ ਵੰਗਾਰ ਸਿੱਖ ਕਦ ਤਕ ਸਹਾਰਦੇ ? ਸਿੱਖ ਜਜ਼ਬਾ ਤਾਂ ਸਿੰਘ ਸਭਾ ਲਹਿਰ ਨੇ ਕੁੱਟ ਕੁੱਟ ਕੇ ਭਰ ਦਿੱਤਾ ਸੀ ਤੇ ਸੋਨੇ ਤੇ ਸੁਹਾਗੇ ਦਾ ਕੰਮ ਮਈ 1920 ਵਿਚ ਲਾਹੌਰ ਤੋਂ ਜਾਰੀ ਹੋਏ 'ਅਕਾਲੀ' ਅਖਬਾਰ ਨੇ ਕੀਤਾ, ਜਿਸ ਦੇ ਨਿਧੜਕ ਲੇਖਾਂ ਨੇ ਕੌਮ ਨੂੰ ਜਗਾ ਦਿੱਤਾ। 5 ਅਕਤੂਬਰ, 1920 ਨੂੰ ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਨੂੰ ਮਹੰਤਾਂ ਤੋਂ ਆਜ਼ਾਦ ਕਰਾ ਲਿਆ ਗਿਆ ਤੇ ਸਥਾਨਕ ਕਮੇਟੀ ਬਣ ਗਈ। 12 ਅਕਤੂਬਰ, 1920 ਨੂੰ ਅਕਾਲ ਤਖਤ ਸਾਹਿਬ ਤੇ ਦਰਬਾਰ ਸਾਹਿਬ ਅੰਮ੍ਰਿਤਸਰ ਪੁਤ ਆਮ ਸਿੱਖ ਜਨਤਾ ਨੇ ਮਹੰਤ ਹਟਾ ਕੇ ਕਮੇਟੀ ਬਣਾ ਦਿੱਤੀ। 15-16 ਨਵੰਬਰ, 1920 ਨੂੰ ਭਾਰੀ ਪੰਥਕ ਇਕੱਠ ਹੋਇਆ ਤੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣ ਗਈ ਅਤੇ 14 ਦਸੰਬਰ, 1920 ਨੂੰ ਸ਼੍ਰੋਮਣੀ ਅਕਾਲੀ ਦਲ ਵੀ ਹੋਂਦ ਵਿਚ ਆ ਗਿਆ। ਅਖੀਰ ਦਸੰਬਰ, 1920 ਤੇ ਜਨਵਰੀ, 1921 ਦੇ ਪਹਿਲੇ ਹਫ਼ਤਿਆਂ ਤਕ ਗੁਰਦੁਆਰਾ ਸੁਧਾਰ ਲਈ ਅਕਾਲੀ ਅੰਦੋਲਨ ਪੂਰਨ ਸ਼ਾਂਤਮਈ ਸਤਿਆਗ੍ਰਹਿ ਅਨੁਸਾਰ ਚਲਦਾ ਰਿਹਾ ਤੇ ਕਈ ਗੁਰਦੁਆਰਿਆਂ ਨੂੰ ਮਹੰਤਾਂ ਤੋਂ ਆਜ਼ਾਦ ਕਰਵਾ ਕੇ ਪੰਥਕ ਪ੍ਰਬੰਧ ਹੇਠ ਲਿਆਂਦਾ ਗਿਆ।

ਅੰਗਰੇਜ਼ ਸਰਕਾਰ ਕਦਾਚਿਤ ਨਹੀਂ ਸੀ ਚਾਹੁੰਦੀ ਕਿ ਸਿੱਖ ਜਾਗਰੂਕ ਹੋਣ ਤੇ ਧਰਮ-ਅਸਥਾਨਾਂ ਪੁਰ ਕਿਸੇ ਜਮਾਤ ਦਾ ਪ੍ਰਬੰਧ ਹੋਵੇ। ਉਹ ਤਾਂ ਆਪਣੀ ਖ਼ੁਸ਼ਨੂਦੀ ਅਨੁਸਾਰ ਪ੍ਰਬੰਧ ਚਾਹੁੰਦੀ ਸੀ ਅਤੇ ਆਪਣੇ ਵਫ਼ਾਦਾਰਾਂ ਨੂੰ ਹੀ ਗੁਰਦੁਆਰਿਆਂ ਤੇ ਕਾਬਜ਼ ਰੱਖਣਾ ਪਸੰਦ ਕਰਦੀ ਸੀ। ਇਸ ਮਨਸੂਬੇ ਹੇਠ ਉਸ ਨੇ ਮਹੰਤਾਂ ਦੀ ਪਿੱਠ ਠੋਕਣੀ ਸ਼ੁਰੂ ਕੀਤੀ ਤੇ ਸਿੱਖ ਜਨਤਾ ਦੇ ਪੜ੍ਹੇ ਲਿਖੇ ਤਬਕੇ ਵਿਚੋਂ ਉਠ ਰਹੇ ਲੀਡਰਾਂ ਨੂੰ ਰਿਆਇਤਾਂ ਦੇ ਕੇ ਵਰਗਲਾਣਾ ਸ਼ੁਰੂ ਕੀਤਾ ਜਿਸ ਦੇ ਭਿਅੰਕਰ ਕਿਸਮ ਦੇ ਨਤੀਜੇ ਸਾਹਮਣੇ ਆਏ।

26 ਜਨਵਰੀ ਨੂੰ ਗੁਰਦੁਆਰਾ ਤਰਨ ਤਾਰਨ ਸਾਹਿਬ ਦੇ ਪੁਜਾਰੀਆਂ ਤੇ ਮਹੰਤਾਂ ਦਾ ਸੁਧਾਰ ਕਰਨ ਲਈ ਅਕਾਲੀ ਜਥੇ ਪੁਜੇ ਤਾਂ ਉਨ੍ਹਾਂ ਨੇ ਬੜੇ ਪ੍ਰੇਮ ਨਾਲ ਗੁਰਦੁਆਰਾ ਪ੍ਰਬੰਧ ਸੁਧਾਰਨ ਤੇ ਗੱਲ ਬਾਤ ਕਰ ਕੇ ਫੈਸਲਾ ਕਰਨ ਦੀ ਕੋਸ਼ਿਸ਼ ਕੀਤੀ। ਉਥੋਂ ਦੇ ਗੁੰਥੀਆਂ ਪੁਜਾਰੀਆਂ ਨੇ ਰਾਤ ਸਮੇਂ ਸ਼ਾਂਤ-ਮਈ ਅਕਾਲੀਆਂ ਪੁਰ ਕਾਤਲਾਨਾ ਹਮਲੇ ਕੀਤੇ। ਸਿੱਟੇ ਵਜੋਂ 17 ਅਕਾਲੀ ਬੁਰੀ ਤਰ੍ਹਾਂ ਫਟੜ ਹੋਏ, ਜਿਨ੍ਹਾਂ ਵਿਚੋਂ ਦੋ ਸ਼ਹੀਦ ਹੋ ਗਏ। ਗੁਰਦੁਆਰੇ ਨੂੰ ਪੁਜਾਰੀ ਆਦਿ ਤਾਂ ਛੱਡ ਗਏ ਪਰ ਸਿੱਖਾਂ ਦੇ ਮਨਾਂ ਅੰਦਰ ਇਕ ਝਰਨਾਹਟ ਦੌੜ ਪਈ। 21 ਫਰਵਰੀ, 1921 ਨੂੰ ਨਨਕਾਣਾ ਸਾਹਿਬ ਦਾ ਸਾਕਾ ਹੋਇਆ, ਜਿਸ ਵਿਚ ਸੌ ਤੋਂ ਵਧੇਰੇ ਸਿੰਘਾਂ ਨੇ ਸ਼ਹੀਦੀਆਂ ਪਾਈਆਂ ਤੇ ਜਦ ਸਿੱਖਾਂ ਦੇ ਬਦਲੇ ਦੇ ਜੋਸ਼ ਨੂੰ ਠੱਲਿਆ ਨਾ ਜਾ ਸਕਿਆ ਤਾਂ ਗੁਰਦੁਆਰਾ ਨਨਕਾਣਾ ਸਾਹਿਬ ਦਾ ਪ੍ਰਬੰਧ ਸਿੱਖਾਂ ਦੇ ਹਵਾਲੇ ਕੀਤਾ ਗਿਆ ਇਥੇ ਆ ਕੇ ਅਗਰੇਜ਼ ਸਰਕਾਰ ਦੀ ਸਾਜਿਸ਼ ਨੰਗੀ ਹੋ ਗਈ। ਆਮ ਲੋਕੀਂ ਸੋਚਣ ਲੱਗ

ਪਏ ਸਨ ਕਿ ਇਹ ਇਕੱਲੇ ਮਹੰਤ ਦੀ ਸਾਜ਼ਿਸ਼ ਨਹੀਂ ਹੋ ਸਕਦੀ, ਇਸ ਪਿਛੇ ਸਰਕਾਰੀ ਅਫਸਰਾਂ ਦਾ ਹੱਥ ਜ਼ਰੂਰ ਹੈ। (ਹੁਣ ਇਹ ਪ੍ਰਗਟ ਹੋ ਚੁਕਾ ਹੈ ਕਿ ਮਿ: ਕਿੰਗ ਜੋ ਕਿ ਉਸ ਵੇਲੇ ਦਾ ਕਮਿਸ਼ਨਰ ਸੀ, ਨੇ ਇਕ ਗੁਪਤ ਚਿੱਠੀ ਲਾਹੌਰ ਦੇ ਅਸਲਾ ਡੀਲਰ ਨੂੰ ਭੇਜੀ ਸੀ ਕਿ ਮਹੰਤਾਂ ਨੂੰ ਅਸਲਾ ਦਿੱਤਾ ਜਾਵੇ) ਬੱਬਰ ਅਕਾਲੀ ਲਹਿਰ ਇਸ ਤਿੱਖੇ ਸਾਮਰਾਜ-ਵਿਰੋਧੀ ਜਜ਼ਬੇ ਦਾ ਚਮਤਕਾਰ ਸੀ। ਬੱਬਰ ਅਕਾਲੀ ਵੀਰ ਸ਼ਾਂਤਮਈ ਦੇ ਅਸੂਲ ਦੀ ਸਫਲਤਾ ਵਿਚ ਕਤਈ ਕਾਇਲ ਨਹੀਂ ਸਨ ਕਿਉਂਕਿ ਗੁਰੂ ਆਸ਼ੇ ਅਨੁਸਾਰ ਉਹ ਜਾਣਦੇ ਸਨ ਕਿ ਸ਼ਾਂਤਮਈ ਦੀ ਵੀ ਇਕ ਹੱਦ ਹੈ। ਉਸ ਤੋਂ ਅੱਗੇ ਸ਼ਸਤਰ ਵਰਤਣਾ ਧਰਮ ਬਣ ਜਾਂਦਾ ਹੈ। ਇਸ ਲਈ ਉਨ੍ਹਾਂ ਨੇ ਜ਼ਬਰ ਦਾ ਹਥਿਆਰਬੰਦ ਟਾਕਰਾ ਕਰਨ ਦੇ ਅਸੂਲ ਨੂੰ ਅਪਣਾਇਆ ਤੇ ਪ੍ਰਚਾਰਿਆ।

**ਲਹਿਰ ਦਾ ਪ੍ਰਾਰੰਭ :-** 19, 20, 21 ਮਾਰਚ, ਸੰਨ 1921 ਨੂੰ ਹੁਸ਼ਿਆਰਪੁਰ ਵਿਚ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਹੋਈ। ਇਸ ਸਮੇਂ ਕੁਛ ਗਰਮ ਖਿਆਲੀ ਸਿੱਖ ਵੱਖ ਇਕੱਠੇ ਹੋਏ, ਜਿਨ੍ਹਾਂ ਨੇ ਨਨਕਾਣਾ ਸਾਹਿਬ ਦੇ ਸਾਕੇ ਦੇ ਜ਼ਿੰਮੇਵਾਰ ਮਹੰਤ ਤੇ ਸਰਕਾਰੀ ਹਾਕਮਾਂ ਨੂੰ ਤੇ ਸਰਕਾਰ ਦੇ ਝੋਲੀਚੁਕਾਂ ਨੂੰ ਸੋਧਣ ਦਾ ਫੈਸਲਾ ਕੀਤਾ। ਸਭ ਤੋਂ ਪਹਿਲਾਂ 'ਮਿਸਟਰ ਬਾਉਰਿੰਗ' ਸੁਪਰੀਟੈਂਡੈਂਟ ਪੁਲਿਸ ਨੂੰ ਕਤਲ ਕਰਨ ਦੀ ਡਿਊਟੀ ਬੇਲਾ ਸਿੰਘ ਤੇ ਗੰਡਾ ਸਿੰਘ ਦੀ ਲੱਗੀ। ਤੋਤਾ ਸਿੰਘ ਪਿਸ਼ਾਵਰੀ ਨੇ ਸੂਬਾ ਸਰਹੰਦ ਤੋਂ ਕੁਝ ਹਥਿਆਰ ਤੇ ਬੰਬ ਹਾਸਲ ਕੀਤੇ। ਸਤ ਰੀਵਾਲਵਰ ਅੰਬਾਲਾ ਛਾਉਣੀ ਦੇ ਅਸਲਾ ਖਾਨੇ ਤੂੰ ਕਾਬੂ ਕੀਤੇ ਗਏ। 23 ਮਈ ਨੂੰ ਇਹ ਦੋਵੇਂ ਲਾਹੌਰ ਉਸ ਦੇ ਬੰਗਲੇ ਤੇ ਗਏ, ਪਰ ਫੜੇ ਗਏ ਤੇ ਉਨ੍ਹਾਂ ਨੇ ਪੁਲੀਸ ਕੋਲ ਬਾਉਰਿੰਗ ਨੂੰ ਕਤਲ ਕਰਨ ਦੀ ਸਾਜ਼ਿਸ਼ ਬਾਰੇ ਸਾਫ ਸਾਫ ਇਕਬਾਲ ਕਰ ਲਿਆ। ਉਨ੍ਹਾਂ ਤੇ ਮੁਕੱਦਮਾ ਚਲਿਆ ਤੇ ਸਾਲ ਪਿਛੋਂ ਤੋਤਾ ਸਿੰਘ ਨੂੰ ਪੰਜ ਸਾਲ ਤੇ ਗੰਡਾ ਸਿੰਘ ਅਤੇ ਬੇਲਾ ਸਿੰਘ ਨੂੰ ਤਿੰਨ-ਤਿੰਨ ਸਾਲ ਦੀ ਸਜ਼ਾ ਹੋਈ। ਕਿਸ਼ਨ ਸਿੰਘ, ਮਾਸਟਰ ਮੋਤਾ ਸਿੰਘ ਆਦਿ ਚਾਰ ਹੋਰ ਸਿੰਘਾਂ ਦੇ ਵਾਰੰਟ ਨਿਕਲੇ, ਪਰ ਇਹ ਸਭ ਫਰਾਰ ਹੋ ਗਏ।

ਜਦ ਮਈ 1921 ਵਿਚ ਸ: ਕਿਸ਼ਨ ਸਿੰਘ ਦੇ ਵਾਰੰਟ ਨਿਕਲੇ ਤਾਂ ਉਨ੍ਹਾਂ ਇਹ ਸਾਫ ਜਾਹਿਰ ਕੀਤਾ ਕਿ ਅੰਗਰੇਜ਼ ਹਕੂਮਤ ਦਾ ਕੋਈ ਈਮਾਨ ਤੇ ਇਖਲਾਕ ਨਹੀਂ, ਇਹ ਧੋਖੇ ਫਰੇਬ ਵਿਚ ਮਾਹਿਰ ਹੈ, ਨਿਹੱਥਿਆਂ ਤੇ ਜ਼ੁਲਮ ਅੱਤਿਆਚਾਰ ਕਰਦੀ ਹੈ, ਇਸ ਨਾਲ ਸ਼ਾਂਤੀ ਦੀ ਲੜਾਈ ਨਹੀਂ ਲੜੀ ਜਾ ਸਕਦੀ, ਭਾਵੇਂ ਕਿ ਉਸ ਵੇਲੇ ਸ਼ਰੋਮਣੀ ਕਮੇਟੀ ਨੇ ਮਤਾ ਪਾਸ ਕਰ ਕੇ ਇਹ ਐਲਾਨ ਕਰ ਦਿੱਤਾ ਸੀ ਕਿ ਕੋਈ ਸਿੱਖ ਹੱਥ ਨਾ ਉਠਾਵੇ, ਵਾਰੰਟ ਨਿਕਲਣ ਪੁਰ ਖੁਫੀਆ ਰਹਿ ਕੇ ਕੰਮ ਨਾ ਕਰੇ ਸਗੋਂ ਅਦਾਲਤ ਵਿਚ ਪੇਸ਼ ਹੋਵੇ ਤੇ ਸਖਤੀਆਂ ਨੂੰ ਸ਼ਾਂਤੀ ਨਾਲ ਝੱਲੇ। ਉਨ੍ਹਾਂ ਨੇ ਸ਼ਰੋਮਣੀ ਕਮੇਟੀ ਦੇ ਇਸ ਫੈਸਲੇ ਨੂੰ ਮੰਨਣੋਂ ਇਨਕਾਰ ਕਰ ਦਿੱਤਾ ਅਤੇ ਫੈਸਲਾ ਕੀਤਾ ਕਿ ਪੁਲਸ ਦੇ ਹੱਥ ਨਾ ਆਇਆ ਜਾਵੇ ਅਤੇ ਬਾਹਰ ਰਹਿ ਕੇ ਹਕੂਮਤ ਦੇ ਵਿਰੁਧ ਪ੍ਰਚਾਰ ਕੀਤਾ ਜਾਵੇ।

ਜੱਥੇਦਾਰ ਕਿਸ਼ਨ ਸਿੰਘ ਪਿੰਡ ਬੜਿੰਗ ਜ਼ਿਲਾ ਜਲੰਧਰ ਦਾ ਵਸਨੀਕ ਸੀ ਅਤੇ ਸਿੱਖ ਪਲਟਨ ਵਿਚ ਹੌਲਦਾਰ ਮੇਜਰ ਸੀ। ਪੰਜਾਬ ਵਿਚ ਮਾਰਸ਼ਲ ਲਾਅ ਲੱਗਣ ਤੇ ਜ਼ੁਲਮ

ਅੱਤਿਆਚਾਰ ਹੋਣ ਤੇ ਆਪ ਨੇ ਪਲਟਨ ਵਿਚ ਹੀ ਸਰਕਾਰ ਵਿਰੁਧ ਪਰਚਾਰ ਆਰੰਭ ਕਰ ਦਿਤਾ। ਕੋਰਟ ਮਾਰਸ਼ਲ ਹੋਇਆ ਤਾਂ ਆਪ ਨੇ ਨੌਕਰੀ ਤੋਂ ਅਸਤੀਫਾ ਦੇ ਦਿਤਾ। ਉਸ ਵੇਲੇ ਆਪ ਨੂੰ ਤਰੱਕੀ ਮਿਲਣ ਵਾਲੀ ਸੀ ਤੇ ਆਪ ਜਮਾਂਦਾਰ ਹੋਣ ਵਾਲੇ ਸਨ। ਕਈ ਅਫਸਰਾਂ ਨੇ ਆਪ ਨੂੰ ਸਮਝਾਇਆ, ਪਰ ਆਪ ਨੇ ਸਗੋਂ ਉਨ੍ਹਾਂ ਨੂੰ ਭੀ ਨੌਕਰੀ ਛੱਡ ਦੇਣ ਦਾ ਪਰਚਾਰ ਸ਼ੁਰੂ ਕਰ ਦਿਤਾ। ਆਖਰ ਆਪ ਨੂੰ ਡਿਸਚਾਰਜ ਕਰ ਦਿਤਾ ਗਿਆ ਤੇ ਪੈਨਸ਼ਨ ਲੱਗ ਗਈ ਪਰ ਆਪ ਨੇ ਸਾਰੀ ਉਮਰ ਇਕ ਵਾਰ ਭੀ ਪੈਨਸ਼ਨ ਨਹੀਂ ਵਸੂਲੀ। 1920 ਵਿਚ ਆਪ ਅਕਾਲੀ ਜਥਿਆਂ ਵਿਚ ਸ਼ਾਮਲ ਹੋ ਕੇ ਕੰਮ ਕਰਨ ਲੱਗ ਪਏ। ਆਪ ਇਤਨੇ ਧੜੱਲੇਦਾਰ ਅਤੇ ਪ੍ਰਭਾਵਸ਼ਾਲੀ ਪ੍ਰਚਾਰਕ ਸਨ ਕਿ ਇਨ੍ਹਾਂ ਨੂੰ ਸ਼ਰੋਮਣੀ ਅਕਾਲੀ ਦਲ ਦਾ ਜਨਰਲ ਸਕੱਤਰ ਚੁਣ ਲਿਆ ਗਿਆ। ਜਥੇਦਾਰ ਕਿਸ਼ਨ ਸਿੰਘ ਜੀ ਦਾ ਕਹਿਣਾ ਸੀ ਕਿ ਮੈਂ ਉਦੋਂ ਤਕ ਹੀ ਸ਼ਾਂਤਮਈ ਅਕਾਲੀ ਹਾਂ ਜਦੋਂ ਤਕ ਮੇਰੇ ਵਾਰੰਟ ਨਹੀਂ ਨਿਕਲਦੇ। ਜਿਥੇ ਕਿਤੇ ਅਕਾਲੀ ਜੁੜ ਕੇ ਬੈਠੇ ਹੁੰਦੇ, ਇਹ ਅਚਾਨਕ ਨਮੂਦਾਰ ਹੋ ਜਾਂਦੇ, ਗਾਤਰੇ ਦੀ ਕ੍ਰਿਪਾਨ ਕੱਢ ਕੇ ਭਰਪੂਰ ਤਸ਼ਦਦ ਲਈ ਤਕਰੀਰ ਕਰ ਕੇ ਅਲੋਪ ਹੋ ਜਾਂਦੇ ਹਨ। ਵਰੰਟ ਨਿਕਲਣ ਤੇ ਜਦ ਆਪ ਦੇ ਪੁਲਿਸ ਦੇ ਹੱਥ ਨਾ ਆਏ ਅਤੇ ਸ਼ਰੋਮਣੀ ਕਮੇਟੀ ਤੇ ਅਕਾਲੀ ਦਲ ਦਾ ਵਤੀਰਾ ਇਨ੍ਹਾਂ ਦੇ ਮਨ ਨੂੰ ਨਾ ਭਾਇਆ ਤਾਂ ਇਨ੍ਹਾਂ ਨੇ ਕੁਝ ਨਵੇਂ ਰਾਹ ਉਲੀਕੇ।

ਜੂਨ, 1921 ਵਿਚ ਕਿਸ਼ਨ ਸਿੰਘ ਨੇ ਮਾਲਵੇ ਵਿਚ ਕੁਝ ਚੋਣਵੇਂ ਮਿੱਤਰਾਂ ਤੇ ਹਮ-ਦਰਦਾਂ ਨਾਲ ਵਿਚਾਰ ਵਟਾਂਦਰਾ ਕਰ ਕੇ ਪੱਕਾ ਇਰਾਦਾ ਬਣਾ ਲਿਆ ਕਿ ਹਥਿਆਰ ਚੁਕ ਕੇ ਹਕੂਮਤ ਦਾ ਟਾਕਰਾ ਕੀਤਾ ਜਾਵੇ। ਆਪ ਨੇ ਕਿਹਾ ਕਿ ਦੁਸ਼ਮਣ ਨਾਲ ਸ਼ਾਂਤਮਈ ਦਾ ਕੀ ਅਰਥ ਹੈ। ਗੁਰੂ ਸਾਹਿਬ ਨੇ ਵੀ ਪਹਿਲਾਂ ਸ਼ਾਂਤਮਈ ਸ਼ਹੀਦੀਆਂ ਦਿੱਤੀਆਂ ਸਨ। ਉਸ ਦਾ ਜਨਤਾ ਤੇ ਪ੍ਰਭਾਵ ਪਿਆ ਸੀ। ਪਰ ਵੈਰੀ ਤੇ ਕੋਈ ਅਸਰ ਨਹੀਂ ਸੀ ਪਿਆ। ਇਸੇ ਲਈ ਆਖਰਕਾਰ ਤੇਗ ਉਠਾਉਣੀ ਪਈ।

ਆਪਣੇ ਦਿਮਾਗ ਵਿਚ ਹਥਿਆਰਬੰਦ ਬਗਾਵਤ ਦਾ ਨਕਸ਼ਾ ਬਣਾ ਕੇ ਆਪ ਨੇ ਨਿਮਾਣੀ ਦੇ ਮੇਲੇ ਉਤੇ ਮਸਤੂਆਣਾ ਰਿਆਸਤ ਜੀਂਦ ਵਿਚ ਪਹਿਲੀ ਤਕਰੀਰ ਕੀਤੀ। ਜਦ ਆਪ ਗੁਰੂ ਗੋਬਿੰਦ ਸਿੰਘ ਜੀ ਰਚਿਤ ਜ਼ਫਰਨਾਮੇ ਵਿਚੋਂ ਤੁਕਾਂ ਪੜ੍ਹ ਕੇ ਉਨ੍ਹਾਂ ਦੇ ਅਰਥ ਕਰ ਕੇ ਦਸਣ ਲੱਗੇ, "ਕਿ ਜਦੋਂ ਹੋਰ ਸਾਰੇ ਹੀਲੇ ਖਤਮ ਹੋ ਜਾਣ ਤਾਂ ਦੁਸ਼ਮਣ ਵਿਰੁਧ ਤਲਵਾਰ ਉਠਾਉਣਾ ਸਿੱਖਾਂ ਦਾ ਧਾਰਮਕ ਫਰਜ਼ ਹੈ" ਤਾਂ ਦੀਵਾਨ ਦੇ ਪ੍ਰਧਾਨ ਨੇ ਆਪ ਨੂੰ ਅਗਾਂਹ ਬੋਲਣੋਂ ਰੋਕ ਦਿੱਤਾ। ਇਸ ਤੋਂ ਬਾਅਦ ਆਪ (ਦੁਆਬੇ) ਨੂੰ ਮੁੜ ਆਏ।

ਅਕਤੂਬਰ, 1921 ਦੇ ਸ਼ੁਰੂ ਵਿਚ ਕਿਸ਼ਨ ਸਿੰਘ, ਸੰਤ ਕਰਤਾਰ ਸਿੰਘ ਪ੍ਰਾਗਪੁਰੀ ਨੂੰ ਹਰਦਾਸਪੁਰ ਤਹਿਸੀਲ ਫਗਵਾੜਾ ਵਿਚ ਮਿਲੇ ਤੇ ਉਨ੍ਹਾਂ ਨੂੰ ਸਾਰੀ ਸਕੀਮ ਸਮਝਾਈ ਉਥੇ ਜਲਸੇ ਵਿਚ ਕਿਸ਼ਨ ਸਿੰਘ ਨੇ ਅਕਾਲੀ ਦਲ ਦਾ ਪ੍ਰਚਾਰ ਕੀਤਾ। ਇਥੇ ਹੀ ਸਿੱਖ ਪਲਟਨ ਦੇ ਇਕ ਕਲਰਕ ਬਾਬੂ ਸੰਤਾ ਸਿੰਘ ਨੇ ਕਿਸ਼ਨ ਸਿੰਘ ਦੇ ਵਿਚਾਰਾਂ ਨਾਲ ਸਹਿਮਤੀ ਪ੍ਰਗਟਾਈ ਤੇ ਨੌਕਰੀ ਛੱਡ ਦੇਣ ਦਾ ਇਰਾਦਾ ਦੱਸਿਆ, ਪਰ ਕਿਸ਼ਨ ਸਿੰਘ ਨੇ ਕਿਹਾ ਕਿ ਉਹ ਫੌਜ ਦੀ ਨੌਕਰੀ ਨਾ ਛੱਡੇ। ਫੌਜ ਦੇ ਅੰਦਰ ਹੀ ਬਗਾਵਤ ਦਾ ਪ੍ਰਚਾਰ ਕਰੇ ਅਤੇ ਵਕਤ ਆਉਣ ਤੇ ਹੀ ਨਾਮ ਕਟਾਵੇ। ਇਉਂ ਥਾਂ ਥਾਂ ਤੇ ਪ੍ਰਚਾਰ ਕਰਨ ਦਾ ਸਿੱਟਾ ਇਹ

ਨਿਕਲਿਆ ਕਿ ਨਵੰਬਰ, 1921 ਵਿਚ ਰੁੜਕਾਂ ਕਲਾਂ ਜ਼ਿਲਾ ਜਲੰਧਰ ਵਿਚ ਕਾਨਫਰੰਸ ਕਰ ਕੇ ਅੱਗੋਂ ਲਈ ਪ੍ਰਚਾਰ ਨੂੰ ਇਕ ਪ੍ਰਬੰਧ ਵਿਚ ਢਾਲਿਆ ਗਿਆ ਤੇ ਇਕ ਨਵਾਂ ਜੱਥਾ 'ਚੱਕਰਵਰਤੀ ਜੱਥਾ' ਬਨਾਉਣ ਦਾ ਐਲਾਨ ਕੀਤਾ ਗਿਆ।

**ਬਾਗੀਆਨਾ ਪ੍ਰਚਾਰ :-** ਨਵੰਬਰ, 1921 ਦੀ ਇਸ ਮੀਟਿੰਗ ਮਗਰੋਂ ਚੱਕਰਵਰਤੀ ਜੱਥੇ ਨੇ ਤਕਰੀਬਨ ਸਾਰੇ ਦੁਆਬੇ ਵਿਚ ਪ੍ਰਚਾਰ ਦਾ ਹੜ੍ਹ ਵਗਾ ਦਿੱਤਾ ਇਨ੍ਹਾਂ ਦੇ ਪ੍ਰਚਾਰ ਦਾ ਢੰਗ ਬਹੁਤ ਫੁਰਤੀਲਾ ਸੀ। ਇਕ ਪਿੰਡ ਵਿਚ ਪ੍ਰਚਾਰ ਕਰਦੇ, ਤਿੰਨ ਚਾਰ ਘੰਟੇ ਲਾ ਕੇ ਉਥੋਂ ਮਫਰੂਰ ਹੋ ਕੇ ਅਗਲੇ ਪਿੰਡ ਜਾ ਵੜਦੇ। ਉਥੇ ਪ੍ਰਚਾਰ ਕਰ ਕੇ ਤੀਜੇ ਪਿੰਡ ਅਰਾਮ ਕਰਦੇ ਤੇ ਉਥੋਂ ਵੀ ਸਵੇਰ ਸ਼ਾਮ ਫਿਰ ਨਿਕਲ ਪੈਂਦੇ। ਇਨਾਂ ਸਾਰੇ ਪ੍ਰਚਾਰਕਾਂ ਪਿੱਛੇ ਪੁਲੀਸ ਲੱਗੀ ਰਹਿੰਦੀ ਸੀ। ਸਭ ਦੇ ਵਾਰੰਟ ਨਿਕਲ ਚੁੱਕੇ ਸਨ, ਪਰ ਇਹ ਸਭ ਜੱਥੇ ਦੀਆਂ ਹਦਾਇਤਾਂ ਅਨੁਸਾਰ ਪੁਲਿਸ ਹੱਥ ਨਹੀਂ ਸਨ ਆਉਂਦੇ ਤੇ ਦਿਨ ਰਾਤ ਇਕ ਕਰ ਕੇ ਪ੍ਰਚਾਰ ਵਿਚ ਡਟੇ ਰਹਿੰਦੇ ਸਨ। ਪੁਲਿਸ ਭੀ ਜਲਦੀ ਕੀਤੇ ਹੱਥ ਨਹੀਂ ਸੀ ਪਾਂਦੀ, ਕਿਉਂਕਿ ਬੱਬਰਾਂ ਨੇ ਸਾਫ ਐਲਾਨ ਕੀਤਾ ਸੀ ਕਿ ਜਿਸ ਨੇ ਹੱਥ ਪਾਣਾ ਹੋਵੇ, ਜ਼ਰਾ ਤਕੜਾਂ ਹੋ ਕੇ ਆਵੇ ਅਤੇ ਬਾਲ-ਬੱਚੇ ਦਾ ਮੂੰਹ ਵੇਖਣ ਦੀ ਆਸ ਨਾ ਰੱਖੇ। ਚੱਕਰਵਰਤੀ ਜੱਥੇ ਦੇ ਪ੍ਰਚਾਰਕਾਂ ਨੇ ਸਭ ਤੋਂ ਪਹਿਲਾਂ 'ਦੂਣ' ਦੇ ਇਲਾਕੇ ਦਾ ਦੌਰਾ ਕੀਤਾ, ਜਿਥੇ ਨਾ ਤਾਂ ਹਾਲਾਂ ਤਕ ਕਾਂਗਰਸੀ ਪੁੱਜੇ ਸਨ ਨਾ ਹੀ ਅਕਾਲੀ। ਜਦ ਇਨ੍ਹਾਂ ਨੇ ਰਾਜਸੀ ਪ੍ਰਚਾਰ ਕੀਤਾ ਤਾਂ ਲੋਕਾਂ ਵਿਚੋਂ, ਜਿਨ੍ਹਾਂ ਨੇ ਪਹਿਲੀ ਵੇਰ ਅਜਿਹਾ ਪ੍ਰਚਾਰ ਸੁਣਿਆ ਸੀ, ਅਕਾਲੀ ਦਲ ਤੇ ਕਾਂਗਰਸ ਦੇ ਪੰਜ ਹਜ਼ਾਰ ਮੈਂਬਰ ਬਣ ਗਏ। ਇਸ ਤੋਂ ਕਾਂਗਰਸੀ ਤੇ ਅਕਾਲੀ ਦਲ ਦੇ ਲੀਡਰ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਨੇ ਚੱਕਰਵਰਤੀਆਂ ਦੀ ਮੁਖਾਲਫਤ ਛੱਡ ਦਿਤੀ ਤੇ ਠੀਕ ਸਮਝਣ ਲੱਗੇ ਕਿ ਗ੍ਰਿਫਤਾਰੀ ਨਾ ਦੇਣੀ ਤੇ ਬਾਹਰ ਰਹਿ ਕੇ ਕੰਮ ਕਰਨਾ ਕਾਫੀ ਦਰਜੇ ਚੰਗਾ ਹੈ।

ਬੱਬਰਾਂ ਵਲੋਂ ਪਿੰਡਾਂ ਵਿਚ ਬਾਗੀਆਨਾ ਪ੍ਰਚਾਰ ਆਰੰਭ ਹੋ ਚੁਕਾ ਸੀ। ਜਿਥੇ ਹਕੂਮਤ ਵਿਰੁੱਧ ਸ਼ਾਂਤੀ ਦੇ ਫੁਸਫੁਸੇ ਫਲਸਫੇ ਦੇ ਪ੍ਰਚਾਰਕਾਂ ਦੇ ਦੀਵਾਨਾਂ ਵਿਚ ਮਾਮੂਲੀ ਹਾਜ਼ਰੀ ਹੁੰਦੀ ਸੀ, ਉਥੇ ਬੱਬਰਾਂ ਦੇ ਦੀਵਾਨ ਵਿਚ ਗਹਿਮਾ-ਗਹਿਮ ਹੋਣ ਲੱਗੀ। ਲੋਕਾਂ ਵਿਚ ਹਕੂਮਤ ਵਿਰੁੱਧ ਨਫ਼ਰਤ ਅਤੇ ਜੋਸ਼ ਦਿਨੋ ਦਿਨ ਵਧਣ ਲੱਗਾ। ਹਕੂਮਤ ਨੇ ਇਸ ਪ੍ਰਚਾਰ ਨੂੰ ਰੋਕਣ ਲਈ ਪਹਿਲਾ ਕਦਮ ਪ੍ਰਚਾਰਕਾਂ ਦੇ ਵਾਰੰਟ ਜਾਰੀ ਕਰਨ ਦਾ ਚੁੱਕਿਆ।

ਅੰਗਰੇਜ਼ ਸਰਕਾਰ ਚੱਕਰਵਰਤੀ ਜਥੇ ਦੇ ਇਸ ਪ੍ਰਚਾਰ ਤੋਂ ਬਹੁਤ ਪ੍ਰੇਸ਼ਾਨ ਹੋਈ। ਵਾਰੰਟ ਤਾਂ ਉਸ ਨੇ ਜਥੇ ਦੇ ਮੁਖੀਆਂ ਦੇ ਕੱਢੇ ਹੀ ਹੋਏ ਸਨ, ਹੁਣ ਬਾਕੀ ਪ੍ਰਚਾਰਕਾਂ ਦੇ ਵੀ ਕੱਢਣੇ ਸ਼ੁਰੂ ਕਰ ਦਿਤੇ। ਸਰਕਾਰ ਸਮਝਦੀ ਸੀ ਵਾਰੰਟ ਨਿਕਲਣ ਤੇ ਇਹ ਡਰਦੇ ਚੁੱਪ ਕਰ ਕੇ ਬਹਿ ਜਾਣਗੇ, ਪਰ ਗੱਲ ਇਸ ਦੇ ਉਲਟ ਹੋਈ। ਇਨ੍ਹਾਂ ਪ੍ਰਚਾਰਕਾਂ ਨੇ ਘਰ ਬੈਠਣਾ ਹੀ ਬੰਦ ਕਰ ਦਿਤਾ ਅਤੇ ਰੋਜ਼ ਦੇ ਰੋਜ਼ ਦੀਵਾਨ ਲਾਉਣੇ ਸ਼ੁਰੂ ਕਰ ਦਿਤੇ। ਲੋਕਾਂ ਦੀ ਹਮਦਰਦੀ ਵੀ ਇਨ੍ਹਾਂ ਨਾਲ ਰਹੀ। ਪੁਲਿਸ ਨੇ ਕਈ ਡਰਾਵੇ ਤੇ ਲਾਲਚ ਦੇ ਕੇ ਸੂਹੀਆਂ ਨੂੰ ਤਿਆਰ ਕੀਤਾ, ਜੋ ਇਨ੍ਹਾਂ ਦਾ ਥਹੁ ਪਤਾ ਦੇਣ। ਨੰਬਰਦਾਰਾਂ ਨੂੰ, ਮਿੰਟ-ਮਿਟ ਦੀ ਖਬਰ ਥਾਣੇ ਪੁਚਾਣ

ਲਈ ਆਖਿਆ ਗਿਆ। ਜਿਹੜੇ ਪਿੰਡ ਦੀਵਾਨ ਹੋਵੇ ਜਾਂ ਜਿਨ੍ਹਾਂ ਦੇ ਮੈਂਬਰਾਂ ਨੂੰ ਲੋਕ ਰੋਟੀ ਆਦਿ ਖੁਵਾਣ ਤਾਂ ਉਨ੍ਹਾਂ ਬੰਦਿਆਂ ਨੂੰ ਪੁਲਿਸ ਨੇ ਤੰਗ ਕਰਨਾ ਸ਼ੁਰੂ ਕਰ ਦਿਤਾ।

ਇਕ ਪਾਸੇ ਹਕੂਮਤ ਨੇ, ਲੋਕਾਂ ਪੁਰ ਪੁਲਸ ਰਾਹੀਂ ਕੱਸ ਪਾਉਣਾ ਸ਼ੁਰੂ ਕੀਤਾ, ਦੂਜੇ ਪਾਸੇ ਬੱਬਰਾਂ ਦੇ ਪ੍ਰਚਾਰ ਦਾ ਅਸਰ ਗੁਆਉਣ ਦੀ ਗਰਜ਼ ਨਾਲ ਪਿੰਡਾਂ ਦੇ ਨੰਬਰਦਾਰਾਂ, ਸੁਫੈਦ ਪੋਸ਼ਾਂ, ਜ਼ੈਲਦਾਰਾਂ, ਪੈਨਸ਼ਨੀਆਂ, ਅਤੇ ਹੋਰ ਜੀ-ਹਜ਼ੂਰੀਆਂ ਨੂੰ ਇਕੱਠੇ ਕਰ ਕੇ ਅਮਨ ਸਭਾਵਾਂ ਖੜੀਆਂ ਕਰਨੀਆਂ ਸ਼ੁਰੂ ਕੀਤੀਆਂ। ਇਹ ਸਭਾਵਾਂ ਪਿੰਡਾਂ ਵਿਚ ਪੰਚਾਇਤਾਂ ਤੇ ਦੀਵਾਨ ਲਾ ਕੇ ਹੇਠ ਲਿਖੇ ਪ੍ਰਕਾਰ ਦਾ ਪ੍ਰਚਾਰ ਕਰਦੀਆਂ ਸਨ :—

"ਸਾਡੀ ਇਸ ਸਰਕਾਰ ਨੇ ਹਿੰਦੁਸਤਾਨ ਨੂੰ ਬਹਿਸ਼ਤ ਬਣਾ ਦਿਤਾ ਹੈ। ਸਾਡੇ ਲਈ ਗੱਡੀਆਂ, ਮੋਟਰਾਂ, ਸਕੂਲ, ਡਾਕਖਾਨੇ, ਨਹਿਰਾਂ ਤੇ ਹਸਪਤਾਲ ਕਾਇਮ ਕੀਤੇ ਹਨ। ਸਭ ਚੋਰੀ ਡਾਕੇ ਖਤਮ ਕਰ ਕੇ ਅਮਨ ਸ਼ਾਂਤੀ ਦਾ ਰਾਜ ਕਾਇਮ ਕੀਤਾ ਹੈ। ਹੱਥ ਪਰ ਸੋਨਾ ਲੈ ਕੇ ਫਿਰੀ ਜਾਉ, ਕੋਈ ਅੱਖ ਉਠਾ ਕੇ ਨਹੀਂ ਦੇਖ ਸਕਦਾ। ਅਦਾਲਤਾਂ ਵਿਚ ਹੱਕੋ-ਹੱਕ ਨਿਬੇੜਾ ਹੁੰਦਾ ਹੈ। ਪਰ ਹੁਣ ਥੋੜੇ ਜਿਹੇ ਕਮਲੇ ਤੇ ਸਿਰ ਫਿਰੇ ਲੋਕ ਪਿੰਡਾਂ ਵਿਚ ਫਿਰਨ ਲੱਗ ਪਏ ਹਨ। ਉਹ ਕਹਿੰਦੇ ਹਨ, ਮੁੜ ਸਿੱਖਾਂ ਦਾ ਰਾਜ ਲਿਆ ਕੇ ਕਾੜ੍ਹਨੀਆਂ ਵਿਚੋਂ ਦੁੱਧ ਚੁੱਕ ਚੁੱਕ ਕੇ ਪੀਣੇ ਹਨ। ਉਹ ਪੈਸੇ ਵਾਲਿਆਂ ਨੂੰ ਲੁੱਟਣ-ਮਾਰਨ ਤੇ ਭਲੇ ਮਾਣਸ ਬੰਦਿਆਂ ਨੂੰ ਕਤਲ ਕਰਨ ਦਾ ਪ੍ਰਚਾਰ ਕਰਦੇ ਹਨ। ਉਹ ਰਾਹੀਆਂ ਨੂੰ ਲੁੱਟ ਲੈਂਦੇ ਹਨ ਅਤੇ ਧੀਆਂ-ਭੈਣਾਂ ਤੋਂ ਰੋਟੀ ਖੋਹ ਕੇ ਖਾ ਜਾਂਦੇ ਹਨ। ਇਹ ਅੰਗਰੇਜ਼ ਤਾਂ ਟੋਪੀ ਵਾਲੇ ਸਿੱਖ ਹਨ ਅਤੇ ਇਨ੍ਹਾਂ ਨੂੰ ਗੁਰੂਆਂ ਦੀ ਥਾਪਣਾ ਹੈ, ਇਸੇ ਕਰ ਕੇ ਇਹਨਾਂ ਦੀਆਂ ਪਾਤਾਲ ਵਿਚ ਜੜ੍ਹਾਂ ਹਨ। ਇਸ ਵਾਸਤੇ ਬੱਬਰਾਂ ਦੇ ਝਾਂਸੇ ਵਿਚ ਆ ਕੇ ਕੋਈ ਅਮਨ ਭੰਗ ਨਾ ਕਰੇ, ਸਗੋਂ ਉਹਨਾਂ ਦੀ ਇਤਲਾਹ ਸਰਕਾਰੇ ਦੇ ਕੇ ਨੇਕਨਾਮੀ ਹਾਸਲ ਕਰੋ।"

ਲੋਕਾਂ ਪੁਰ ਇਨ੍ਹਾਂ ਝੋਲੀ ਚੁੱਕ ਮਰਦੂਦਾਂ ਦਾ ਕੋਈ ਅਸਰ ਨਹੀਂ ਸੀ ਪੈਂਦਾ। ਉਹ ਜਾਣਦੇ ਸਨ ਕਿ ਇਹ ਟੋਡੀ ਤੇ ਗਦਾਰ ਅਮਨ ਦੇ ਨਾਂ ਪੁਰ ਕੌਮੀ ਦੁਸ਼ਮਨ ਬਰਤਾਨਵੀ ਸਾਮਰਾਜ ਦੇ ਛਿੱਤਰ ਖਾਂਦੇ ਰਹਿਣ ਨੂੰ ਅਮਨ-ਸ਼ਾਂਤੀ ਦਸਦੇ ਹਨ। ਇਨ੍ਹਾਂ ਅਮਨ ਸਭਾਵਾਂ ਦੇ ਜਲਸਿਆਂ ਵਿਚ ਉੱਲੂ ਬੋਲਣੇ ਲੱਗੇ ਤਾਂ ਝੋਲੀ-ਚੁਕਾਂ ਨੇ ਲੋਕਾਂ ਨੂੰ ਇਕੱਠੇ ਕਰਨ ਵਾਸਤੇ ਆਪਣੇ ਦੀਵਾਨਾਂ ਵਿਚ ਕੰਜਰੀਆ ਦੇ ਨਾਚ, ਬਾਜ਼ੀਗਰਾਂ, ਨਕਲਾਂ ਤੇ ਹੋਰ ਖੇਡ-ਤਮਾਸ਼ੇ ਤੇ ਮਠਿਆਈਆਂ ਵੰਡਣੀਆਂ ਸ਼ੁਰੂ ਕਰ ਦਿਤੀਆਂ। ਆਮ ਲੋਕ ਖੇਡ ਤਮਾਸ਼ੇ ਵਿਚ ਇਕੱਠੇ ਹੋ ਜਾਂਦੇ ਅਤੇ ਬਾਅਦ ਵਿਚ ਉਠ ਜਾਂਦੇ।

ਇਨ੍ਹ ਅਮਨ ਸਭਾਵਾਂ ਦੇ ਪ੍ਰਬੰਧਕਾਂ ਨੇ ਇਕ ਵੇਰੀ ਧਨੋਵਾਲੀ ਵਿਚ ਵੀਹ ਬਾਈ ਪਿੰਡਾਂ ਦੇ ਲੋਕ ਇਕੱਠੇ ਕੀਤੇ ਹੋਏ ਸਨ ਕਿ ਅਚਾਨਕ ਹੀ ਕਿਸ਼ਨ ਸਿੰਘ ਤੇ ਉਸ ਦੇ ਤਿੰਨ ਹੋਰ ਸਾਥੀ ਪਿਛਲੇ ਪਾਸਿਉਂ ਸਿੱਧੇ ਹੀ ਸਟੇਜ ਉੱਤੇ ਜਾ ਚੜ੍ਹੇ। ਇਕ ਸਾਥੀ ਨੇ ਤਲਵਾਰ ਸੂਤ ਲਈ ਤੇ ਦੂਜੇ ਨੇ ਬੰਦੂਕ ਤਾਨ ਲਈ। ਕਿਸ਼ਨ ਸਿੰਘ ਨੇ ਲੈਕਚਰ ਖਤਮ ਕਰ ਕੇ ਝੋਲੀ-ਚੁਕਾਂ ਨੂੰ ਵੰਗਾਰਿਆ ਕਿ ਉਹ ਉਠ ਕੇ ਉਸ ਨੂੰ ਗ੍ਰਿਫਤਾਰ ਕਰਨ। ਲੈਕਚਰ ਖਤਮ ਕਰ ਕੇ ਉਹ ਮੋਟਰ ਵਿਚ ਬੈਠ ਕੇ ਚਲਦੇ ਬਣੇ। ਇਉਂ ਅਮਨ ਸਭਾਵਾਂ ਦੇ ਦੀਵਾਨਾਂ ਨੂੰ ਵੀ ਜਥੇ ਦੇ ਮੈਂਬਰਾਂ ਨੇ ਆਪਣੇ ਪ੍ਰਚਾਰ ਲਈ ਵਰਤਿਆ। ਲੋਕ ਵੀ ਇਤਨੇ

ਨਿਸੰਗ ਹੋ ਗਏ ਕਿ ਪੁਲਿਸ ਦੇ ਬੁਲਾਣ ਤੇ ਵੀ ਨਾ ਜਾਣ ਤੇ ਜਦ ਪੁਲੀਸ ਤੰਗ ਕਰੇ ਤਾਂ ਜਥੇ ਦੇ ਮੈਂਬਰਾਂ ਦੇ ਕਹੇ ਅਨੁਸਾਰ ਆਖ ਦੇਣ ਕਿ ਇਹ ਹਥਿਆਰ ਦਿਖਾ ਕੇ ਰੋਟੀ ਖਾ ਜਾਂਦੇ ਹਨ।

13 ਜਨਵਰੀ 1922 ਨੂੰ ਅਨੰਦਪੁਰ ਤੇ ਕੀਰਤਪੁਰ ਗੁਰਦੁਆਰੇ ਦੇ ਇਸ ਜਥੇ ਦੇ ਮੈਂਬਰਾਂ ਰਾਹੀਂ ਸਥਾਨਕ ਸੰਗਤਾਂ ਨੂੰ ਗੁਰਦੁਆਰਾ ਪ੍ਰਬੰਧ ਹਾਸਲ ਹੋਏ, ਕੀਰਤਪੁਰ ਤੋਂ ਮੁੜ ਕੇ ਤਹਿਸੀਲ ਜਲੰਧਰ ਦੇ ਸੀਰੋਵਾਲ ਇਲਾਕੇ ਵਿਚ ਪ੍ਰਚਾਰ ਕੀਤਾ ਗਿਆ। ਹਰੀਪੁਰ ਵਿਚ ਜਨਵਰੀ ਤੇ ਫਰਵਰੀ 1922 ਵਿਚ ਦੋ ਤਕੜੇ ਦੀਵਾਨ ਕੀਤੇ ਗਏ। ਇਸ ਤੋਂ ਇਲਾਵਾ ਹੋਰ ਬਹੁਤ ਸਾਰੇ ਪਿੰਡਾਂ ਵਿਚ ਪ੍ਰਚਾਰ ਹੋਇਆ।

ਮਾਰਚ ਦੇ ਸ਼ੁਰੂ ਵਿਚ ਕਾਂਗਰਸ ਵਲੋਂ ਖੁਰਦਪੁਰ ਵਿਚ ਇਕ ਭਾਰੀ ਦੀਵਾਨ ਹੋਇਆ ਜਿਸ ਵਿਚ ਕਾਂਗਰਸੀ ਲੀਡਰਾਂ ਨੇ ਚਰਖੇ ਤੇ ਸ਼ਾਂਤੀ ਦਾ ਪ੍ਰਚਾਰ ਕੀਤਾ। ਚੱਕਰਵਰਤੀ ਲੀਡਰ ਭੀ ਇਥੇ ਪਹੁੰਚ ਗਏ ਤੇ ਕਾਂਗਰਸੀ ਲੀਡਰਾਂ ਦੀਆਂ ਤਕਰੀਰਾਂ ਮਗਰੋਂ ਜਥੇਦਾਰ ਨੇ ਬੋਲਣ ਲਈ ਵਕਤ ਲਿਆ। ਜਥੇਦਾਰ ਨੇ ਤਕਰੀਰ ਕਰਦਿਆਂ ਆਖਿਆ, "ਇਹ ਜਿਹੜੇ ਲੋਕੀ ਹੁਣੇ ਪ੍ਰਚਾਰ ਕਰਦੇ ਗਏ ਹਨ, ਬਾਣੀਆਂ ਪਾਰਟੀ ਦੇ ਬੰਦੇ ਹਨ। ਇਹ ਸ਼ਾਂਤੀ ਦਾ ਢੋਲ ਪਿੱਟੀ ਜਾਂਦੇ ਹਨ, ਪਤਾ ਨਹੀਂ ਇਹਨਾਂ ਨੇ ਲੋਕਾਂ ਨੂੰ ਕਿਹੜੇ ਖੂਹ ਵਿਚ ਸੁਟਣਾ ਹੈ। ਬਰਤਾਨਵੀ ਹਕੂਮਤ ਜ਼ੁਲਮ ਤੇ ਅੱਤਿਆਚਾਰ ਕਰਦੀ ਹੈ ਤੇ ਇਹ ਸ਼ਾਂਤੀ ਦਾ ਸਬਕ ਲੋਕਾਂ ਨੂੰ ਪੜ੍ਹਾਉਣ ਚੜ੍ਹ ਪਏ ਹਨ। ਇਹਨਾਂ ਨੇ ਸਾਡੇ ਦੇਸ਼ ਦਾ ਖੇਹ ਕਰ ਕੇ ਛੱਡਣਾ ਹੈ। ਲੋਕੋ ! ਹੁਣ ਇਹਨਾਂ ਦਾ ਪਿੱਛਾ ਛੱਡੋ, ਕਾਇਰਤਾ ਤਿਆਗੋ, ਹਥਿਆਰਬੰਦ ਹੋਵੋ ਤੇ ਬਰਤਾਨੀਆ ਸਰਕਾਰ ਨੂੰ ਜ਼ੋਰ ਨਾਲ ਕੱਢਣ ਲਈ ਤਿਆਰ ਹੋਵੋ।" ਜਲਸੇ ਦਾ ਪ੍ਰਧਾਨ ਲਛਮਣ ਸਿੰਘ 'ਬੰਗਾਲ' ਵਾਲਾ ਸੀ। ਤਕਰੀਰ ਜਥੇਦਾਰ ਕਰਦਾ ਸੀ ਤੇ ਉਹ ਕੁਰਸੀ ਉਤੇ ਬੈਠਾ ਕੰਬ ਰਿਹਾ ਸੀ। ਆਖਰ ਉਸ ਨੇ ਕਿਸ਼ਨ ਸਿੰਘ ਨੂੰ ਬੋਲਣੋਂ ਰੋਕ ਦਿੱਤਾ ਅਤੇ ਜਲਸਾ ਸਮਾਪਤ ਕਰ ਦਿੱਤਾ।

ਮਾਰਚ, 1922 ਨੂੰ ਅਨੰਦਪੁਰ ਹੋਲੇ ਮਹੱਲੇ ਦੇ ਦੀਵਾਨ ਤੇ ਕਿਸ਼ਨ ਸਿੰਘ ਤੇ ਸਾਥੀਆਂ ਨੇ ਧੜੱਲੇਦਾਰ, ਪ੍ਰਚਾਰ ਕੀਤਾ। ਜਦ ਉਸ ਨੇ ਬਰਤਾਨਵੀ ਰਾਜ ਦੇ ਜ਼ੁਲਮਾਂ ਦੀ ਭਿਆਨਕ ਤਸਵੀਰ ਖਿੱਚ ਕੇ ਲੋਕਾਂ ਸਾਹਮਣੇ ਪੇਸ਼ ਕੀਤੀ ਤਾਂ ਸਰੋਤਿਆਂ ਦੇ ਲੂੰ-ਕੰਡੇ ਖੜੇ ਹੋ ਗਏ। ਸਿੱਖ ਇਤਿਹਾਸ ਤੇ ਗੁਰਬਾਣੀ ਦੇ, ਪ੍ਰਮਾਣ ਦੇ ਕੇ ਲੋਕਾਂ ਨੂੰ ਇਥੇ ਲਿਆ ਖੜੇ ਕੀਤਾ ਕਿ ਅਜਿਹੇ ਜ਼ੁਲਮ, ਜਬਰ ਤੇ ਅੱਤਿਆਚਾਰ ਵਿਰੁੱਧ ਲੜਨਾ ਹੀ ਸਿੱਖੀ ਹੈ। ਜਦ ਪੁਲਿਸ ਸਟੇਜ ਨੂੰ ਘੇਰਨ ਲੱਗੀ ਤਾਂ ਜਥੇਦਾਰ ਨੇ ਕਿਰਪਾਨ ਸੂਤ ਕੇ ਕਿਹਾ, "ਪੁਲਿਸ ਮੈਨੂੰ ਫੜਨ ਦਾ ਇਰਾਦਾ ਰੱਖਦੀ ਹੈ, ਪਰ ਕਿਤੇ ਬਿੱਲੀ ਦੇ ਗਲ ਟੱਲੀ ਪਾਉਣ ਲਈ ਚੂਹਿਆਂ ਦੇ ਇਰਾਦੇ ਵਾਲੀ ਗੱਲ ਨਾ ਹੋਵੇ। ਮੈਨੂੰ ਜਿਸ ਨੇ ਫੜਨਾ ਹੈ, ਜ਼ਰਾ ਤਕੜਾ ਹੋ ਕੇ ਆਵੇ।" ਲੋਕੀ ਬੋਲ ਉਠੇ, ਤੁਹਾਡੇ ਲਾਗੇ ਪੁਲਿਸ ਨੂੰ ਨਹੀਂ ਆਣ ਦਿਆਂਗੇ। ਦੋ ਦੋ ਸਿਪਾਹੀਆਂ ਦੁਆਲੇ ਸੌ ਸੌ ਬੰਦਾ ਉਠ ਖੜੋਤਾ। ਪੁਲਿਸ ਆਪੇ ਹੀ ਪਿੱਛੇ ਹਟ ਗਈ ਤੇ ਉਸ ਨੂੰ ਪਿੱਛਾ ਕਰਨ ਦੀ ਹਿੰਮਤ ਵੀ ਨਾ ਪਈ।

ਪਰ ਸਰਕਾਰ ਅਵੇਸਲੀ ਨਹੀਂ ਸੀ। ਉਸ ਨੇ ਝੋਲੀ ਚੁੱਕਾਂ ਨੂੰ ਹੱਲਾ ਸ਼ੇਰੀ ਦਿੱਤੀ ਤੇ

ਪੁਲਿਸ ਦੀਆਂ ਗਸ਼ਤੀਆਂ ਵਧਾ ਦਿੱਤੀਆਂ । ਜਥੇ ਨੇ 19 ਮਾਰਚ, 1922 ਨੂੰ ਵਿਚਾਰ ਕਰ ਕੇ ਫੈਸਲਾ ਕੀਤਾ ਕਿ ਝੋਲੀ ਚੁਕਾਂ ਤੋਂ ਬਹੁਤ ਖਤਰਾ ਪੈਦਾ ਹੋ ਗਿਆ ਹੈ । ਇਹ ਪੁਲਿਸ ਨੂੰ ਖਬਰਾਂ ਦਿੰਦੇ ਤੇ ਜਲਸਿਆਂ ਵਿਚ ਗੜਬੜ ਕਰਦੇ ਹਨ । ਲੋਕਾਂ ਨੂੰ ਧਮਕਾਉਂਦੇ ਅਤੇ ਰੌਅਬ ਪਾਂਦੇ ਹਨ, ਇਸ ਲਈ ਇਨ੍ਹਾਂ ਦੀ ਰੋਕਥਾਮ ਕਰਨੀ ਜ਼ਰੂਰੀ ਹੈ । ਜੇ ਇਨ੍ਹਾਂ ਨੂੰ ਸਜ਼ਾ ਨਾ ਦਿੱਤੀ ਗਈ ਤਾਂ ਇਨ੍ਹਾਂ ਦੇ ਹੌਂਸਲੇ ਬਹੁਤ ਵੱਧ ਜਾਣਗੇ, ਪਰਚਾਰ ਅਤੇ ਬਗਾਵਤ ਦੀ ਤਿਆਰੀ ਦਾ ਕੰਮ ਬਹੁਤ ਮੁਸ਼ਕਲ ਹੋ ਜਾਵੇਗਾ । ਇਸ ਲਈ ਪਹਿਲਾਂ ਹਰ ਝੋਲੀ-ਚੁੱਕ ਨੂੰ ਤਾੜਨਾ ਕੀਤੀ ਜਾਵੇ ਅਤੇ ਜੋ ਫਿਰ ਭੀ ਬਾਜ਼ ਨਾ ਆਉਣ ਤਾਂ ਉਹਨਾਂ ਦੇ ਨੱਕ ਕੰਨ ਵੱਢ ਦਿੱਤੇ ਜਾਣ । ਇਉਂ ਕੁਝ ਕੁ ਝੋਲੀ-ਚੁਕਾਂ ਨੂੰ ਸੁਧਾਰਨ ਦੀ ਕੋਸ਼ਿਸ਼ ਕੀਤੀ ਗਈ ਪਰ ਬਹੁਤੀ ਸਫਲਤਾ ਨਾ ਮਿਲੀ । ਅਪਰੈਲ, 1922 ਦੇ ਸ਼ੁਰੂ ਵਿਚ ਜਦ ਕਿਸ਼ਨ ਸਿੰਘ ਦੇ ਇਹ ਸਾਥੀ ਜਲੰਧਰ ਛਾਉਣੀ ਦੇ ਲਾਗੇ ਪਰਚਾਰ ਕਰ ਰਹੇ ਸਨ ਤਾਂ ਪਤਾ ਲਗਾ ਕਿ ਖਜਰੂਲੇ ਦੀ ਪੁਲਿਸ ਚੌਂਕੀ ਵਿਚ ਇਕ ਸਿੱਖ ਨੂੰ ਕਾਲੀ ਪਗ ਬੰਨ੍ਹਣ ਤੇ ਕਿਰਪਾਨ ਰੱਖਣ ਕਰ ਕੇ ਕੁਟਿਆ ਜਾ ਰਿਹਾ ਹੈ । ਜਥੇ ਦੇ ਤਿੰਨ ਬੰਦੇ ਨੰਗੀਆਂ ਕਿਰਪਾਨਾਂ ਕੱਢ ਕੇ ਪੁਲਿਸ ਚੌਂਕੀ ਵਿਚ ਜਾ ਕੜਕੇ । ਉਨ੍ਹਾਂ ਨੂੰ ਵੇਖਦਿਆਂ ਹੀ ਸਿਪਾਹੀਆਂ ਦੇ ਰੰਗ ਪੀਲੇ ਪੈ ਗਏ ਤੇ ਉਹ ਮਾਫੀ ਮੰਗਣ ਲੱਗੇ । ਜਥੇ ਦੇ ਮੈਂਬਰਾਂ ਨੇ ਕਿਹਾ ਕਿ ਸਿੱਖ ਦੇ ਪੈਰੀਂ ਪਵੋ ਤੇ ਭੁਲ ਬਖਸ਼ਾਓ । ਸਿਪਾਹੀਆਂ ਨੇ ਇਵੇਂ ਹੀ ਕੀਤਾ ਤੇ ਜਾਨ ਬਖਸ਼ਾਈ ।

ਇਸ ਚੱਕਰਵਰਤੀ ਜੱਥੇ ਦਾ ਕੰਮ ਤਾਂ ਬਹੁਤ ਵੱਡਾ ਸੀ, ਸਾਧਨ ਸੀਮਤ ਸਨ ਅਤੇ ਸ਼ੁਰੂ ਵਿਚ ਹੀ ਸਰਕਾਰ ਵੱਲੋਂ ਤਕੜੀ ਵਿਰੋਧਤਾ ਹੋਈ । ਅਸਲੇ ਦੀ ਪ੍ਰਾਪਤੀ ਲਈ ਫੌਜੀਆਂ ਨਾਲ ਵੀ ਮੁਲਾਕਾਤਾਂ ਕੀਤੀਆਂ ਤੇ ਵਿਦਿਆਰਥੀਆਂ ਨੂੰ ਵੀ ਤਿਆਰ ਕੀਤਾ । ਪੈਸੇ ਉਗ-ਰਾਹੁਣ ਦਾ ਵੀ ਕੰਮ ਕੀਤਾ । 3 ਜਨਵਰੀ, 1922 ਨੂੰ ਬਿਛੋੜੀ ਦੇ ਨੰਬਰਦਾਰ, ਜੋ ਪਿੰਡ ਦਾ ਮਾਮਲਾ ਦੇਣ ਜਾ ਰਿਹਾ ਸੀ, ਉਸ ਤੋਂ 575 ਰੁਪਏ ਖੋਹ ਲਏ ਤੇ ਨੰਬਰਦਾਰ ਨੂੰ ਸਾਫ ਕਹਿ ਦਿੱਤਾ ਕਿ ਸਾਡਾ ਧਰਮ ਤਾਂ ਵਿਦੇਸ਼ੀ ਸਰਕਾਰ ਦਾ ਨੁਕਸਾਨ ਕਰਨਾ ਹੈ, ਸਾਡਾ ਤੇਰੇ ਨਾਲ ਕੋਈ ਵੈਰ ਨਹੀਂ । ਇਹਨਾਂ ਪੈਸਿਆਂ ਦੇ ਸ਼ਸਤਰ ਖਰੀਦੇ ਗਏ ਤੇ ਇਕ ਖੁਫੀਆ ਅਖਬਾਰ ਕੱਢਣ ਲਈ ਸਾਈਕਲੋ ਸਟਾਈਲ ਮਸ਼ੀਨ ਖਰੀਦੀ ਗਈ ।

ਪੁਲਿਸ ਨੇ ਜੱਥੇ ਦੇ ਇਕ ਮੁਖੀ ਸੰਤ ਕਰਤਾਰ ਸਿੰਘ ਨੂੰ ਜੂਨ, 1922 ਵਿਚ ਗ੍ਰਿਫ-ਤਾਰ ਕਰ ਲਿਆ ਤਾਂ ਉਸ ਬਹੁਤ ਛੇਤੀ ਪੁਲਿਸ ਤੋਂ ਮਾਫੀ ਮੰਗ ਲਈ ਤੇ ਪੁਲਿਸ ਨੂੰ ਮਿਲ-ਵਰਤਨ ਦੇਣ ਦੀ ਹਾਮੀ ਭਰ ਦਿੱਤੀ । ਇਸੇ ਮਹੀਨੇ ਮਾਸਟਰ ਮੋਤਾ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ, ਜਦ ਉਹ ਜੰਗਲ ਪਾਣੀ ਜਾ ਰਹੇ ਸਨ । ਇਉਂ ਸ਼ੁਰੂ ਵਿਚ ਹੀ ਲਹਿਰ ਨੂੰ ਧੱਕਾ ਲੱਗਾ ।

ਅਗਸਤ, 1922 ਵਿਚ ਜੱਥੇ ਦੇ ਸਭ ਮੁਖੀਆਂ ਨੇ ਇਕੱਠੇ ਹੋ ਕੇ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਵਰਕਿੰਗ ਕਮੇਟੀ ਬਣਾਈ, ਚੋਣ ਕੀਤੀ ਅਤੇ ਇਕ ਖੁਫੀਆ ਅਖਬਾਰ 'ਬੱਬਰ ਅਕਾਲੀ ਦੁਆਬਾ' ਸ਼ੁਰੂ ਕੀਤਾ । ਜੱਥੇ ਦਾ ਨਾਂ ਵੀ ਹੁਣ 'ਬੱਬਰ ਅਕਾਲੀ ਜੱਥਾ' ਬਣ ਗਿਆ ਤੇ ਮੈਂਬਰਾਂ ਦਾ ਵੀ 'ਬੱਬਰ' ਤਖੱਲਸ ਮਸ਼ਹੂਰ ਹੋ ਗਿਆ । ਖੁਫੀਆ ਅਖਬਾਰ ਦੇ ਉਪਰ ਗੁਰਬਾਣੀ ਦੀ ਤੁਕ ਤੇ ਵਿਚ ਖੜਕਦੇ ਲੇਖ ਹੁੰਦੇ । ਇਸੇ ਨਾਲ ਇਸ਼ਤਿਹਾਰ ਕਢੇ

ਜਾਂਦੇ, ਜੋ ਝੋਲੀ ਚਕਾਂ ਦੇ ਘਰਾਂ ਦੇ ਦਰਵਾਜ਼ੇ ਤੇ ਲਾਏ ਜਾਂਦੇ ਕਿ ਉਹ ਪੁੱਠੇ ਰਾਹ ਛੱਡ ਦੇਣ, ਨਹੀਂ ਤਾਂ ਬੱਬਰ ਜੱਥਾ ਉਹਨਾਂ ਦੀ ਸੁਧਾਈ ਕਰੇਗਾ। ਪਰਚੇ ਵਿਚ ਭੜਕਾਊ ਲੇਖ ਤੇ ਜੋਸ਼ੀਲੀਆਂ ਕਵਿਤਾਵਾਂ ਹੁੰਦੀਆਂ। ਛਾਪਣ ਵਾਲੀ ਪ੍ਰੈਸ ਦਾ ਨਾਂ ਸਫਰੀ ਪ੍ਰੈਸ ਲਿਖਿਆ ਹੁੰਦਾ ਸੀ, ਫਿਰ ਇਸ ਦਾ ਨਾਂ 'ਉਡਾਰੂ ਪ੍ਰੈਸ' ਬਦਲ ਦਿੱਤਾ ਕਿਉਂਕਿ ਪ੍ਰਚਾਰਕਾਂ ਦੇ ਨਾਲ ਨਾਲ ਇਨ੍ਹਾਂ ਦਾ ਪ੍ਰੈਸ ਵੀ ਸਫਰ ਕਰਦਾ ਸੀ। ਇਥੇ ਅਗਸਤ ਦੇ ਅਖੀਰ ਵਿਚ ਗੁਰੂ-ਕੇ-ਬਾਗ ਦਾ ਮੋਰਚਾ ਲੱਗ ਗਿਆ, ਜਿਸ ਵਿਚ ਕਿ ਸ਼ਾਂਤਮਈ ਅਕਾਲੀਆਂ ਦੀ ਬੜੀ ਬੇਰਹਿਮੀ ਨਾਲ ਮਾਰ ਕੁਟਾਈ ਕੀਤੀ ਗਈ। ਇਹ ਮੋਰਚਾ ਸਤੰਬਰ ਤਕ ਖੂਬ ਗਰਮ ਰਿਹਾ ਜਥੇਦਾਰ ਕਿਸ਼ਨ ਸਿੰਘ ਬੱਬਰ ਨੇ ਸ਼ਰੋਮਣੀ ਕਮੇਟੀ ਨੂੰ ਇਸ ਸਬੰਧ ਵਿਚ ਇਕ ਉਚੇਚਾ ਪੱਤਰ ਲਿਖਿਆ ਕਿ :

**'ਕਿਉਂ ਐਵੇਂ ਗੁਰੂ ਕੇ ਬਾਗ ਵਿਚ ਸਿੱਖਾਂ ਦੇ ਹੱਡ ਕੁਟਵਾਉਂਦੇ ਹੋ ਅਤੇ ਲੋਕਾਂ ਨੂੰ ਬੇਲੋੜੀਆਂ ਕੁਰਬਾਨੀਆਂ ਦੇਣ ਲਈ ਮਜ਼ਬੂਰ ਕਰਦੇ ਹੋ ? ਜੇ ਤੁਸੀਂ ਸਰਕਾਰ ਤੋਂ ਗੁਰਦੁਆਰਿਆਂ ਅਤੇ ਦੇਸ਼ ਦੀ ਪੂਰਨ ਆਜ਼ਾਦੀ ਦੇ ਚਾਹਵਾਨ ਹੋ ਤਾਂ ਇਸ ਦਾ ਮੁਕਾਬਲਾ ਕਰਨ ਲਈ ਸ੍ਰੀ ਸਾਹਿਬ ਉਠਾਉਣੀ ਪਵੇਗੀ। ਜੇ ਤੁਸੀਂ ਇਹ ਰਸਤਾ ਫੜੋ ਤਾਂ ਮੈਂ ਸੈਂਕੜੇ ਜੱਥੇ ਲੈ ਕੇ ਅੰਮ੍ਰਿਤਸਰ ਪੁਜ ਸਕਦਾ ਹਾਂ।'**

ਸ਼ਰੋਮਣੀ ਕਮੇਟੀ ਦੇ ਸਕੱਤਰ ਨੇ ਇਹ ਪੱਤਰ ਹਰਕਾਰੇ ਹੱਥ ਹੀ ਵਾਪਸ ਭੇਜ ਦਿੱਤਾ ਤੇ ਕਿਹਾ ਕਿ ਜੱਥੇਦਾਰ ਹੁਰਾਂ ਨੂੰ ਕਹੋ ਕਿ ਅਜਿਹੇ ਪੱਤਰ ਭੇਜਣ ਦੀ ਖੇਚਲ ਨਾ ਕਰਿਆ ਕਰਨ।

**ਸਰਕਾਰ ਦਾ ਦਬਾਅ :** ਦੂਜੇ ਬੰਨੇ ਸਰਕਾਰ ਨੂੰ ਚੰਗੇ ਕੰਨ ਹੋ ਗਏ, ਉਸ ਲਈ ਕਾਫੀ ਅੜਚਨ ਆਈ, ਇਕ ਪਾਸੇ ਸ਼ਾਂਤਮਈ ਲੜਾਈ ਅਕਾਲੀਆਂ ਦੀ, ਦੂਜੇ ਬੰਨੇ ਭੜਕਾਊ ਪ੍ਰਚਾਰ ਬੱਬਰਾਂ ਦਾ, ਦੋਹਾਂ ਲਹਿਰਾਂ ਨੂੰ ਦਬਾਉਣ ਲਈ ਸਰਕਾਰ ਨੇ ਪੂਰੇ ਪ੍ਰਬੰਧ ਕਰ ਲਏ। ਗੁਰੂ ਕੇ ਬਾਗ ਦੇ ਮੋਰਚੇ ਵਿਚ ਹੋਈ ਮਾਰ ਕੁਟਾਈ ਕਰ ਕੇ ਸਰਕਾਰ ਬਹੁਤ ਬਦਨਾਮ ਹੋਈ ਹੈ ਅਤੇ ਵੀਹ ਦਿਨਾਂ ਬਾਅਦ ਗੁਰੂ ਕੇ ਬਾਗ ਦੀ ਮਾਰ ਕੁਟਾਈ ਤਾਂ ਬੰਦ ਕਰ ਦਿੱਤੀ ਪਰ ਗ੍ਰਿਫਤਾਰੀਆਂ ਜਾਰੀ ਰੱਖੀਆਂ ਜੋ ਕਿ ਨਵੰਬਰ ਅੱਧ ਤਕ ਚਲਦੀਆਂ ਰਹੀਆਂ ਹੁਣ ਬੱਬਰਾਂ ਪੁਰ ਉਨ੍ਹਾਂ ਵਧੇਰੇ ਧਿਆਨ ਦਿਤਾ। ਸੀ. ਆਈ. ਡੀ. ਨੇ ਸਰਗਰਮੀਆਂ ਤੇਜ਼ ਕਰ ਦਿੱਤੀਆਂ, ਪੁਲੀਸ ਦੇ ਵੱਡੇ ਅਫਸਰਾਂ ਅੰਦਰ ਕਾਫੀ ਬੇਚੈਨੀ ਫੈਲ ਗਈ ਅਤੇ ਸਪੈਸ਼ਲ ਪੁਲੀਸ ਦੀ ਤਾਕਤ ਵਧਾਈ ਗਈ। ਨਵੰਬਰ ਵਿਚ ਹੀ ਜਦ ਗੁਰੂ ਕੇ ਬਾਗ ਦੀਆਂ ਗ੍ਰਿਫ-ਤਾਰੀਆਂ ਬੰਦ ਹੋਈਆਂ ਤਾਂ ਇਧਰ ਬੱਬਰਾਂ ਦੇ ਆਗੂਆਂ ਦੀ ਗ੍ਰਿਫਤਾਰੀ ਲਈ ਇਨਾਮੀ ਇਸ਼ਤਿਹਾਰ ਕਢੇ ਗਏ, ਜਿਸ ਵਿਚ ਜੱਥੇਦਾਰ ਦੀ ਗ੍ਰਿਫਤਾਰੀ ਲਈ 2000 ਰੁਪੈ, ਐਡੀਟਰ ਲਈ 1000 ਰੁਪੈ ਤੇ ਬਾਕੀਆਂ ਲਈ 500 ਰੁਪੈ ਇਨਾਮ ਰੱਖੇ ਗਏ। ਇਹ ਇਸ਼ਤਿਹਾਰ ਪਿੰਡ ਪਿੰਡ ਲਾਏ ਗਏ ਤੇ ਪੁਲੀਸ ਨੇ ਬੱਬਰਾਂ ਨੂੰ ਪਨਾਹ ਦੇਣ ਵਾਲਿਆਂ ਨੂੰ ਵੀ ਤੰਗ ਕਰਨਾ ਸ਼ੁਰੂ ਕਰ ਦਿੱਤਾ।

ਹੁਣ ਬੱਬਰਾਂ ਲਈ ਕੰਮ ਕਰਨਾ ਬਹੁਤ ਔਖਾ ਹੋ ਗਿਆ ਜਿਥੇਂ ਆਮ ਲੋਕ ਬੱਬਰਾਂ ਨਾਲ ਸਹਿਮਤ ਸਨ, ਉਥੇ ਝੋਲੀ ਚੁੱਕ, ਸਫੈਦ ਪੋਸ਼, ਸਰਕਾਰੀ ਜੀ-ਹਜ਼ੂਰੀਆਂ ਤੋਂ ਬੱਬਰ

ਲਹਿਰ ਨੂੰ ਭਾਰੀ ਖਤਰਾ ਪੈ ਗਿਆ। ਬੱਬਰ ਅਕਾਲੀਆਂ ਨੇ 25 ਦਸੰਬਰ, 1922 ਨੂੰ ਜਨਰਲ ਮੀਟਿੰਗ ਕਰ ਕੇ ਫੈਸਲਾ ਕੀਤਾ ਕਿ ਚੋਣਵੇਂ ਝੋਲੀ ਚੁੱਕਾਂ ਨੂੰ ਖਤਮ ਕੀਤਾ ਜਾਵੇ ਕਿਉਂਕਿ ਇਨ੍ਹਾਂ ਨੂੰ ਸੁਧਾਰਣ ਦੇ ਐਲਾਨ ਤੇ ਧਮਕੀਆਂ ਦਾ ਕੋਈ ਅਸਰ ਨਹੀਂ ਹੋ ਰਿਹਾ ਅਤੇ ਲਹਿਰ ਲਈ ਬਹੁਤ ਖਤਰ ਾਕ ਸਾਬਤ ਹੋ ਰਹੇ ਹਨ। ਸਗੋਂ ਆਮ ਲੋਕੀ ਵੀ ਇਨ੍ਹਾਂ ਝੋਲੀ ਚੁੱਕਾਂ ਤੋਂ ਤੰਗ ਹਨ। ਖਬਰਾਂ ਦੇ ਕੇ ਜੇ ਬੱਬਰ ਨਹੀਂ ਫੜੇ ਜਾਂਦੇ ਤਾ ਆਮ ਲੋਕਾਂ ਨੂੰ ਫੜਵਾਈ ਜਾਂਦੇ ਹਨ। ਬੱਬਰਾਂ ਨੇ ਹੋਰ ਮੀਟਿੰਗਾਂ ਕਰ ਕੇ ਮੈਂਬਰਾਂ ਲਈ ਕੋਡ ਵੀ ਤਿਆਰ ਕੀਤਾ ਜੋ ਕਿ ਇਸ ਤਰਾਂ ਸੀ—

(1) ਝੋਲੀ ਚੁੱਕਾਂ ਨੂੰ ਕਦੋਂ ਤੇ ਕਿਸ ਨੇ ਖਤਮ ਕਰਨਾ ਹੈ, ਇਸ ਦਾ ਫੈਸਲਾ ਵਰਕਿੰਗ ਕਮੇਟੀ ਕਰੇਗੀ। ਕੋਈ ਆਪ-ਹੁਦਰਾ ਐਕਸ਼ਨ ਨਾ ਕਰੇ। (2) ਕੋਈ ਝੋਲੀ ਚੁੱਕ ਕਿਸੇ ਨੂੰ ਅਚਾਨਕ ਮਿਲ ਪਵੇ ਤਾਂ ਉਸ ਨੂੰ ਵਕਤ ਵਿਚਾਰ ਕੇ ਖਤਮ ਕਰ ਦੇਣ ਦਾ ਹੱਕ ਹੈ ਅਤੇ ਜ਼ਰੂਰੀ ਹੈ। (3) ਵਰਕਿੰਗ ਕਮੇਟੀ ਦੀ ਹਦਾਇਤ ਤੋਂ ਬਗੈਰ ਕਿਸੇ ਝੋਲੀ ਚੁੱਕ ਦੀ ਕੋਈ ਚੀਜ਼ ਨਾ ਉਠਾਈ ਜਾਵੇ। ਜਿਥੋਂ ਕੁਝ ਫੰਡ ਹੱਥ ਆਵੇ, ਉਹ ਫੈਸਲੇ ਅਨੁਸਾਰ ਬਗੈਰ ਭੋਰਿਉਂ ਵਰਕਿੰਗ ਕਮੇਟੀ ਪਾਸ ਪਹੁੰਚਾਇਆ ਜਾਵੇ ਤਾਂ ਜੁ ਇਸ ਫੰਡ ਨਾਲ ਹਥਿਆਰ ਖਰੀਦੇ ਜਾ ਸਕਣ। ਇਸ ਫੰਡ ਨਾਲ ਬੱਬਰ ਜੱਥੇ ਦੇ ਮੈਂਬਰਾਂ ਦੇ ਸਧਾਰਨ ਲੋੜੀਂਦੇ ਅਤੇ "ਬੱਬਰ ਅਕਾਲੀ ਦੁਆਬਾ" ਅਖਬਾਰ ਦੇ ਖਰਚੇ ਪੂਰੇ ਕੀਤੇ ਜਾਣਗੇ (4) ਐਕਸ਼ਨਾਂ ਦੇ ਦੁਰਾਨ ਝੋਲੀ ਚੁੱਕਾਂ ਦੇ ਬੱਚਿਆਂ ਨੂੰ ਹੱਥ ਨਾ ਲਾਇਆ ਜਾਵੇ ਅਤੇ ਨਾ ਹੀ ਕਿਸੇ ਔਰਤ ਦਾ ਅਪਮਾਨ ਕੀਤਾ ਜਾਵੇ। (5) ਬੱਬਰ ਜੱਥੇ ਦਾ ਮੈਂਬਰ ਉਹੋ ਰਹਿ ਸਕਦਾ ਹੈ ਜੋ ਹੁਕਮ ਹੋਣ ਪਰ ਸਾਰੇ ਕੰਮ ਛੱਡ ਕੇ ਲੱਗੀ ਹੋਈ ਡਿਊਟੀ ਪੂਰੀ ਕਰੇ। (6) ਝੋਲੀ ਚੁੱਕਾਂ ਦੇ ਨੱਕ ਕੰਨ ਵੱਢਣ ਦਾ ਫੈਸਲਾ ਰੱਦ ਕੀਤਾ ਜਾਂਦਾ ਹੈ, ਕਿਉਂਕਿ ਅਜਿਹਾ ਕਰਨ ਲਈ ਇਕ ਤਾਂ ਵਕਤ ਵਧੇਰੇ ਲਗਦਾ ਹੈ, ਦੂਜੇ ਝੋਲੀ ਚੁੱਕ ਦੇ ਜੀਉਂਦਾ ਰਹਿ ਜਾਣ ਕਰ ਕੇ ਐਕਸ਼ਨ ਕਰਣ ਵਾਲਿਆਂ ਦਾ ਪਤਾ ਲੱਗ ਸਕਦਾ ਹੈ, ਤੀਜੇ ਇਸ ਨਾਲ ਕਈ ਹਲਕਿਆਂ ਵਿਚ ਬੱਬਰਾਂ ਵਿਰੁੱਧ ਨਫਰਤ ਭੀ ਪੈਦਾ ਹੋ ਸਕਦੀ ਹੈ। ਅੱਗੋਂ ਤੋਂ ਝੋਲੀ ਚੁੱਕ ਨੂੰ ਖਤਮ ਕਰ ਦੇਣਾ ਹੋਵੇਗਾ। (7) ਹਰ ਕਤਲ ਦਾ ਐਲਾਨ ਦੋ ਤਿੰਨ ਬੱਬਰਾਂ ਦੇ ਨਾਂ ਪੁਰ ਬੱਬਰਾਂ ਦੇ ਅਖਬਾਰ ਵਿਚ ਕੀਤਾ ਜਾਇਆ ਕਰੇਗਾ। (8) ਬਦਨਾਮ ਸ਼ਾਹੂਕਾਰਾਂ, ਝੋਲੀ ਚੁੱਕਾਂ ਅਤੇ ਹਕੂਮਤ ਦੀ ਜਾਇਦਾਦ ਨੂੰ ਲੁੱਟ ਲੈਣਾ ਜਾਇਜ਼ ਹੈ ਪਰ ਇਸ ਤੋਂ ਬਿਨਾਂ ਹੋਰ ਕਿਸੇ ਦੇ ਮਾਲ ਜਾਂ ਧਨ ਨੂੰ ਹੱਥ ਲਾਣਾ, ਜੁਰਮ ਸਮਝਿਆ ਜਾਏਗਾ ਅਤੇ ਜੋ ਧਨ ਇਸ ਤਰ੍ਹਾਂ ਪ੍ਰਾਪਤ ਹੋਵੇ, ਉਸ ਨੂੰ ਜੱਥੇ ਦੇ ਸਾਂਝੇ ਫੰਡ ਵਿਚ ਪਾਇਆ ਜਾਵੇ, ਕੋਈ ਆਦਮੀ ਆਪਣੇ ਨਿੱਜੀ ਖਰਚ ਲਈ ਨਾ ਵੰਡੇ।

ਇਸ ਕੋਡ ਤੇ ਪੂਰੀ ਪੂਰੀ ਇਮਾਨਦਾਰੀ ਨਾਲ ਕੰਮ ਕੀਤਾ ਗਿਆ। ਜਿਸ ਨੇ ਵੀ ਆਪ-ਹੁਦਰਾ ਕੰਮ ਕੀਤਾ ਉਸ ਨੂੰ ਜੱਥੇ ਵਿਚੋਂ ਬਾਹਰ ਕਰ ਦਿੱਤਾ ਗਿਆ।

**ਲਹਿਰ ਦਾ ਚੜ੍ਹਾ :** ਸੰਨ 1923 ਦੇ ਸ਼ੁਰੂ ਹੋਣ ਤੇ ਹੀ ਬੱਬਰਾਂ ਤੇ ਪੁਲਿਸ ਦੋਹਾਂ ਦੀ ਮੱਚ ਗਈ। 5 ਜਨਵਰੀ ਨੂੰ ਦੋ ਬੱਬਰਾਂ ਨੂੰ ਉਹਨਾਂ ਦੇ ਮਿੱਤਰਾਂ ਨੇ ਲਾਲਚ ਵੱਸ ਹੋ ਕੇ ਦਗਾ ਦੇ ਕੇ ਗ੍ਰਿਫਤਾਰ ਕਰਾ ਦਿੱਤਾ। ਇਕ ਬੱਬਰ ਸੰਤ ਕਰਤਾਰ ਸਿੰਘ ਨੇ ਵੀ

ਹੋਰ ਬੱਬਰਾਂ ਨੂੰ ਫੜਾਣ ਦੀ ਅਸਫਲ ਕੋਸ਼ਿਸ਼ ਕੀਤੀ। 10 ਜਨਵਰੀ ਨੂੰ ਇਕ ਝੋਲੀ ਚੁੱਕ ਬਿਸ਼ਨ ਸਿੰਘ ਜ਼ੈਲਦਾਰ ਨੂੰ ਪਾਰ ਬੁਲਾ ਦਿੱਤਾ ਗਿਆ ਜੋ ਕਿ ਪੁਲਿਸ ਦਾ ਪੱਕਾ ਹੱਥ ਠੋਕਾ ਸੀ। ਇਹ ਚੋਨ ਨਾਲ ਵਸਦੇ ਅਕਾਲੀਆਂ ਨਾਲ ਵੀ ਧਰੋਹ ਕਮਾਉਂਦਾ ਸੀ। ਜਦ ਕਿਸੇ ਸਿੱਖ ਨੂੰ ਕਛਹਿਰਾ ਪਾਈ, ਕਾਲੀ ਪੱਗ ਬੰਨ੍ਹੀ ਵੇਖਦਾ ਤਾਂ ਇਸ ਨੂੰ ਅੱਗ ਲੱਗ ਜਾਂਦੀ, ਥਾਣੇ ਜਾ ਰਿਪੋਰਟ ਕਰਦਾ ਤੇ ਪੁਲਿਸ ਤੋਂ ਮਾਰ ਕੁਟਾਈ ਕਰਵਾਂਦਾ। ਕਈ ਵਾਰੀ ਹੱਥੀਂ ਪੈ ਜਾਇਆ ਕਰਦਾ ਸੀ ਤੇ ਸਿੱਖਾਂ ਦੇ ਸਿਰ ਉਪਰੋਂ ਕਾਲੀ ਦਸਤਾਰ ਜ਼ਬਰਦਸਤੀ ਉਤਾਰ ਦਿਆ ਕਰਦਾ ਸੀ। ਹਕੂਮਤ ਦੇ ਨਸ਼ੇ ਵਿਚ ਮੱਤਾ ਹੋਇਆ ਆਖਿਆ ਕਰਦਾ ਸੀ 'ਮੈਂ ਬੱਬਰਾਂ ਦੇ ਸਿਰ ਭਿੜਾ ਕੇ ਮਾਰ ਦਿਆਂਗਾ।' 13 ਫਰਵਰੀ ਨੂੰ ਅਜਿਹਾ ਇਕ ਹੋਰ ਝੋਲੀ ਚੁੱਕ ਕਤਲ ਕਰ ਦਿੱਤਾ ਗਿਆ।

ਜ਼ੈਲਦਾਰ ਬਿਸ਼ਨ ਸਿੰਘ, ਅਤੇ ਕੁਝ ਹੋਰ ਝੋਲੀ ਚੁੱਕਾਂ ਦੇ ਖਾਤਮੇ ਨਾਲ ਟੋਡੀਆਂ ਦੇ ਕਾਲਜਿਆਂ ਨੂੰ ਡੋਬੂ ਪੈਣ ਲੱਗੇ। ਉਨ੍ਹਾਂ ਦੀ ਨੀਂਦ ਹਰਾਮ ਹੋ ਗਈ। ਉਨ੍ਹਾਂ ਨੇ ਆਪਣੇ ਘਰਾਂ ਉਦਾਲੇ ਕੰਧਾਂ ਕਰਨੀਆਂ ਅਤੇ ਲੋਹੇ ਦੇ ਦਰਵਾਜ਼ੇ ਲਾਉਣੇ ਸ਼ੁਰੂ ਕਰ ਦਿਤੇ। ਪਿੰਡਾਂ ਵਿਚ ਅਜੇ ਤਕ ਘਰਾਂ ਅੰਦਰ ਟੱਟੀਆਂ ਕਿਸੇ ਨਹੀਂ ਸਨ ਦੇਖੀਆਂ, ਝੋਲੀ ਚੁੱਕਾਂ ਨੇ ਆਪਣੇ ਘਰਾਂ ਵਿਚ ਟੱਟੀਆਂ ਬਣਾ ਕੇ ਦਸ ਦਿੱਤਾ ਕਿ ਇਕ ਪਾਸੇ ਡਰ ਦੇ ਮਾਰੇ ਟੱਟੀਆਂ ਵਧੇਰੇ ਲੱਗ ਗਈਆਂ ਸਨ, ਦੂਜੇ ਪਾਸੇ ਬਾਹਰ ਨਿਕਲਣ ਦਾ ਹੌਂਸਲਾ ਨਹੀਂ ਸੀ ਪੈਂਦਾ। ਉਹਨਾਂ ਨੇ ਅਦਾਲਤਾਂ ਵਿਚ ਤਾਰੀਖਾਂ ਪੁਰ ਪੇਸ਼ ਹੋਣ ਤੋਂ ਇਨਕਾਰ ਕਰ ਦਿੱਤਾ। ਨੰਬਰਦਾਰਾਂ ਦੀ ਗੈਰ-ਹਾਜ਼ਰੀ ਕਰ ਕੇ ਅਦਾਲਤੀ ਕੰਮ ਰੁਕਣ ਲੱਗ ਪਏ। ਝੋਲੀ ਚੁੱਕਾਂ ਨੂੰ ਗੌਰਮਿੰਟ ਵਲੋਂ ਬੰਦੂਕਾਂ ਤੇ ਪਸਤੌਲਾਂ ਦੇ ਲਾਈਸੈਂਸ ਜਾਰੀ ਕੀਤੇ ਗਏ ਅਤੇ ਉਹਨਾਂ ਦੀ ਰੱਖਿਆ ਲਈ ਸਿਪਾਹੀਆਂ ਦੀ ਗਸ਼ਤੀ ਵਧਾ ਦਿੱਤੀ ਗਈ। ਇਤਨਾ ਕੁਝ ਹੋਣ ਦੇ ਬਾਵਜੂਦ ਝੋਲੀ ਚੁੱਕ ਬੱਬਰਾਂ ਦੇ ਨਾਮ ਤੋਂ ਕੰਬਦੇ ਸਨ। ਟੋਡੀਆਂ ਪੁਰ ਤਾਂ ਬੱਬਰਾਂ ਦਾ ਤਹਿਲਕਾ ਇਤਨਾ ਬੈਠ ਗਿਆ ਸੀ ਕਿ ਉਨ੍ਹਾਂ ਨੂੰ ਸੁਪਨਿਆਂ ਵਿਚ ਵੀ ਬੱਬਰਾਂ ਤੋਂ ਛੁਟਕਾਰਾ ਨਹੀਂ ਸੀ ਮਿਲਦਾ। ਉਹ ਕਦੇ ਕਦੇ ਅਭੜਵਾਹੇ ਚੀਕਾਂ ਮਾਰਦੇ ਜਾਂ ਲੇਲੜੀਆਂ ਕੱਢਦੇ ਉਠਦੇ ਸਨ।

ਜਦ ਜ਼ੈਲਦਾਰ ਰਾਮ ਨਰੈਣ ਸਿੰਘ ਮਾਹਲ ਪਰੀਏ ਨੂੰ ਪਤਾ ਲੱਗਾ ਕਿ ਬੱਬਰ ਉਸ ਨੂੰ ਸੋਧਣ ਵਾਸਤੇ ਫਿਰਦੇ ਹਨ ਤਾਂ ਉਸ ਨੂੰ ਗਸ਼ੀਆਂ ਪੈਣ ਲੱਗ ਪਈਆਂ। ਰਾਤ ਨੂੰ ਕਈ ਵਾਰ ਇਕ ਦਮ ਬੁਰੜਾ ਕਿ ਉੱਠ ਬਹਿੰਦਾ। ਬੱਬਰਾਂ ਦੇ ਡਰ ਨੇ ਉਸ ਨੂੰ ਇਹੋ ਜਿਹਾ ਖਾਧਾ ਕੇ ਕੁਝ ਦਿਨਾਂ ਦੇ ਅੰਦਰ ਹੀ ਸੁੱਕ ਕੇ ਤੀਲਾ ਹੋ ਗਿਆ। ਇਕ ਰਾਤ ਉਹ ਲੰਮੇ ਪਿਆ ਅਚਾਨਕ ਹੀ ਰੌਲਾ ਪਾਉਣ ਲੱਗ ਪਿਆ, "ਆ ਪਏ ! ਬੱਬਰ ਆ ਪਏ !! ਲੋਕੋ ਮੈਨੂੰ ਛੁਡਾ ਲਓ !!! ਹਾਏ ਓਏ ਮਾਰ ਸੁਟਿਆ, ਮੈਨੂੰ ਵੱਢ ਸੁਟਿਆ।" ਲਾਗੋਂ ਮੰਜਿਆਂ ਤੋਂ ਉਠ ਕਿ ਅਜੇ ਘਰ ਵਾਲੇ ਉਸ ਕੋਲ ਪੁੱਜੇ ਭੀ ਨਹੀਂ ਸਨ ਕਿ ਉਹ ਸਰੀਰ ਛੱਡ ਗਿਆ।

ਵਰਿਆਮ ਸਿੰਘ ਧੁੱਗਾ ਅਤੇ ਉਸ ਦੇ ਕੁਝ ਸਾਥੀ 1923 ਦੇ ਸ਼ੁਰੂ ਤਕ ਡਾਕੇ ਧਾੜੇ ਤੇ ਚੋਰੀਆਂ ਦਾ ਕੰਮ ਕਰਦੇ ਹੁੰਦੇ ਸਨ। ਪਰ ਬੱਬਰਾਂ ਦਾ ਪ੍ਰਚਾਰ ਸੁਣ ਕੇ ਅਤੇ ਬੱਬਰ ਅਕਾਲੀ ਪਰਚਾ ਪੜ੍ਹ ਕੇ ਉਨ੍ਹਾਂ ਦੇ ਦਿਲ ਨੂੰ ਠੋਕਰ ਲੱਗੀ ਅਤੇ ਬੱਬਰਾਂ ਦਾ ਪਰੋਗਰਾਮ ਬਹੁਤ ਪਸੰਦ ਆਇਆ। ਆਖਰ ਇਹ ਜਥੇਦਾਰ ਕਿਸ਼ਨ ਸਿੰਘ ਤੇ ਬਾਬੂ ਸੰਤਾ ਸਿੰਘ ਨੂੰ

16 ਫਰਵਰੀ 1923 ਨੂੰ ਮਿਲੇ। ਜਥੇਦਾਰ ਸਾਹਿਬ ਨੇ ਇਨ੍ਹਾਂ ਨੂੰ ਸਮਝਾਇਆ ਅਤੇ ਕਾਫੀ ਲੰਮੀ ਵਿਚਾਰ ਮਗਰੋਂ ਇਨ੍ਹਾਂ ਨੇ ਜੱਥੇ ਨਾਲ ਰਲਣ ਦੀ ਇਛਾ ਪ੍ਰਗਟ ਕੀਤੀ। ਇਨ੍ਹਾਂ ਨੂੰ ਬੱਬਰ ਜੱਥੇ ਦੇ ਨਿਯਮ ਸਮਝਾਏ ਗਏ। ਹਰ ਰੋਜ਼ ਪੰਜਾਂ ਬਾਣੀਆਂ ਦਾ ਪਾਠ ਕਰਨਾ ਪਵੇਗਾ, ਜਾਤੀ ਦੁਸ਼ਮਣੀ ਕੱਢਣ ਵਾਸਤੇ ਕੋਈ ਕੰਮ ਨਹੀਂ ਕਰਨਾ। ਬਹੂ ਬੇਟੀਆਂ ਦੀ ਇੱਜ਼ਤ ਪਰ ਹੱਥ ਨਹੀਂ ਪਾਉਣਾ......ਆਦਿ। ਇਨ੍ਹਾਂ ਨੇ ਸਹਿਮਤੀ ਪ੍ਰਗਟ ਕੀਤੀ ਅਤੇ ਜੱਥੇ ਵਿਚ ਸ਼ਾਮਲ ਹੋ ਗਏ।

ਬੱਬਰਾਂ ਦੇ ਕੀਤੇ ਜਾ ਰਹੇ ਇਹੋ ਜਿਹੇ ਕੰਮਾਂ ਤੋਂ ਆਮ ਲੋਕੀ ਬਹੁਤ ਖੁਸ਼ ਹੋਏ। ਇਕ ਉਨ੍ਹਾਂ ਨੇ ਡਾਕੂਆਂ ਨੂੰ ਸਿੱਧੇ ਰਾਹ ਪਾ ਕੇ ਉਹਨਾਂ ਦਾ ਜੀਵਨ ਸੁਧਾਰ ਦਾ ਕੰਮ ਕੀਤਾ। ਦੂਜਾ ਉਨ੍ਹਾਂ ਅਕਾਲੀਆਂ ਨੂੰ ਕਿਹਾ ਕਿ ਸ਼ਰਾਬ ਦੇ ਠੇਕੇ ਬੰਦ ਕੀਤੇ ਜਾਣ, ਕੋਈ ਠੇਕਾ ਨਾ ਲਵੇ ਜੋ ਲਵੇਗਾ ਉਸ ਦੀ ਸੁਧਾਈ ਅਸੀਂ ਕਰਾਂਗੇ। ਤੀਜਾ ਸੜਕਾਂ ਪੁਰ ਲੱਗੇ ਅੰਬਾਂ ਦੇ ਦਰਖਤਾਂ ਦਾ ਠੇਕਾ ਵੀ ਕੋਈ ਨਾ ਲਵੇ—ਸਰਕਾਰ ਇਸ ਤੋਂ ਖਾਹਮਖਾਹ ਪੈਸੇ ਲੁਟਦੀ ਹੈ। ਇਨ੍ਹਾਂ ਦਰਖਤਾਂ ਤੋਂ ਡਿੱਗੇ ਅੰਬ ਰਾਹੀ ਜਦੋਂ ਚਾਹੁਣ ਚੂਪਣ ਇਸ ਦਾ ਲਗਾਣ ਕੋਈ ਨਾ ਲਵੇ।' ਇਵੇਂ ਹੀ ਹੋਇਆ 1922 ਤੇ 1923 ਵਿਚ ਨਾ ਤਾਂ ਕਿਸੇ ਸ਼ਰਾਬ ਦਾ ਠੇਕਾ ਲਿਆ ਨਾ ਹੀ ਕਿਸੇ ਅੰਬ ਤੋੜਨ ਦਾ ਠੇਕਾ ਲਿਆ। ਲੋਕਾਂ ਨੇ ਰੱਜ ਰੱਜ ਅੰਬ ਚੂਪੇ ਤੇ ਨਾ-ਮੁਰਾਦ ਸ਼ਰਾਬ ਤੋਂ ਛੁਟਕਾਰਾ ਪਾਇਆ।

ਉਧਰ ਪੁਲਿਸ ਨੇ ਆਪਣੀ ਗਸ਼ਤ ਤੇਜ਼ ਕਰ ਦਿੱਤੀ। ਅੰਦਰੋਂ ਅੰਦਰ ਪੁਲਸੀਏ ਵੀ ਕੰਬਦੇ ਸਨ। ਬੱਬਰਾਂ ਨੂੰ ਸਾਹਮਣੇ ਵੇਖ ਕੇ ਕੰਡ ਕਰ ਜਾਂਦੇ ਪਰ ਮੁਕਾਬਲਾ ਨਾ ਕਰਦੇ। ਉਪਰਲੇ ਅਫਸਰਾਂ ਨੂੰ ਵਧੇਰੇ ਚਿੰਤਾ ਹੋਈ ਕਿਉਂ ਕਿ ਜਿੰਨੇ ਕਤਲ ਹੋਏ ਸਨ ਨਾ ਤਾਂ ਗਵਾਹ ਮਿਲਦੇ ਨਾ ਕੋਈ ਕਤਲ ਦਾ ਸੁਰਾਗ ਪੁਲਿਸ ਕੰਮ ਕਿਵੇਂ ਕਰੇ ! ਪੁਲਿਸ ਨੇ ਆਮ ਲੋਕਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਥੋੜ੍ਹੀ ਜਿਹੀ ਵੀ ਭਿਣਕ ਪੈਣ ਤੇ ਮਾਰ ਕੁਟਾਈ ਕਰਨ ਲੱਗ ਪੈਂਦੇ !

3 ਮਾਰਚ 1923 ਨੂੰ ਚਾਰ ਬੱਬਰਾਂ ਨੇ ਜਮਸ਼ੇਰ ਸਟੇਸ਼ਨ ਤੇ ਅੱਧੀ ਰਾਤ ਨੂੰ ਹਮਲਾ ਕਰ ਦਿੱਤਾ। ਇਸ ਸਟੇਸ਼ਨ ਦੇ ਬਾਬੂ ਤੇ ਜਮਾਂਦਾਰ ਬਾਰੇ ਜਨਤਾ ਨੂੰ ਸ਼ਕਾਇਤ ਸੀ ਅਤੇ ਇਹ ਬੱਬਰਾਂ ਨੂੰ ਵੀ ਗਾਲ੍ਹਾਂ ਕੱਢਦੇ ਸਨ। ਬੱਬਰਾਂ ਨੇ ਸਰਕਾਰੀ ਰਕਮ ਕਬਜ਼ੇ ਵਿਚ ਕੀਤੀ ਅਤੇ ਬਾਬੂ ਤੇ ਜਮਾਂਦਾਰ ਤੋਂ ਨੱਕ ਰਗੜਵਾ ਕੇ ਅੱਗੋਂ ਸੁਧਾਰ ਲਈ ਇਕਰਾਰ ਲਏ। ਇਵੇਂ ਹੀ 11 ਮਾਰਚ ਨੂੰ ਪਿੰਡ ਨੰਗਲ ਸ਼ਾਮਾ ਦੇ ਨੰਬਰਦਾਰ ਬੂਟੇ ਦਾ ਸੁਧਾਰ ਕੀਤਾ। ਇਸ ਨੂੰ ਬੱਬਰਾਂ ਬਾਰੇ ਮਾੜੀ ਜਿਹੀ ਭੀ ਸੂਹ ਮਿਲਦੀ ਉਹ ਥਾਣੇ ਨੂੰ ਭੱਜਾ ਜਾਂਦਾ ਅਤੇ ਬੱਬਰਾਂ ਬਾਰੇ ਰਿਪੋਰਟ ਦਿੰਦਾ।

19 ਮਾਰਚ ਨੂੰ ਡਾਨਸੀਵਾਲ ਵਿਖੇ ਭਾਰੀ ਛਿੰਜ ਸੀ। ਬੱਬਰਾਂ ਦਾ ਖਿਆਲ ਸੀ ਕਿ ਉਥੇ ਜ਼ਰੂਰ ਕਈ ਝੋਲੀ ਚੁੱਕ ਆਉਣਗੇ। ਇਸ ਲਈ ਉਨ੍ਹਾਂ ਨੇ ਕੁਝ ਝੋਲੀ ਚੁੱਕਾਂ ਨੂੰ ਸੋਧਣ ਦਾ ਫੈਸਲਾ ਕੀਤਾ ਅਤੇ ਉਥੇ ਪਹੁੰਚੇ। ਸਾਰੇ ਦਿਨ ਦੀ ਤਲਾਸ਼ ਪਿਛੋਂ ਉਨ੍ਹਾਂ ਨੂੰ ਲਾਭ ਸਿੰਘ ਮਿਸਤਰੀ ਜੋ ਕਿ ਸੀ. ਆਈ: ਡੀ. ਦਾ ਸਿਪਾਹੀ ਸੀ ਆਪਣੇ ਲੜਕੇ ਦੇ ਨਾਲ ਜਾਂਦਾ ਦਿਸ ਪਿਆ। ਉਹ ਆਪਣੇ ਮਨ ਵਿਚ ਖਿਆਲਾਂ ਦਾ ਬਹਿਸ਼ਤ ਬਣਾਉਂਦਾ ਤੁਰਿਆ ਜਾ

ਰਿਹਾ ਸੀ ਕਿ ਧੰਨਾ ਸਿੰਘ ਦੀ ਟੀਂ ਕਰਦੀ ਗੋਲੀ ਪਈ ਅਤੇ ਉਸ ਦਾ ਜੀਵਨ-ਸੁਪਨਾ ਖਤਮ ਹੋ ਗਿਆ। ਉਸ ਦਾ ਲੜਕਾ ਜੋ ਕਿ ਕੇਵਲ ਅੱਠ ਸਾਲ ਦਾ ਸੀ ਸਭ ਕੁਝ ਦੇਖ ਕੇ ਠਠੰਬਰ ਗਿਆ। ਧੰਨਾ ਸਿੰਘ ਨੇ ਪਿਆਰ ਦੇ ਕੇ ਆਖਿਆ **ਕਾਕਾ ! ਬਾਪੂ ਗਦਾਰ ਸੀ, ਇਸ ਕਰ ਕੇ ਇਹ ਸਜ਼ਾ ਮਿਲੀ ਹੈ। ਤੂੰ ਇਸ ਤੋਂ ਸਬਕ ਲਵੀਂ, ਵੱਡਾ ਹੋ ਕੇ ਧਰਮੀਂ ਬਣੀਂ ਅਤੇ ਆਪਣੇ ਬਾਪੂ ਦਾ ਲਾਇਆ ਕਲੰਕ ਧੋ ਸੁਟੀਂ।**

ਪੁਲਿਸ ਨੇ ਮੁਨਾਸਿਬ ਗਵਾਹ ਅਤੇ ਕਾਤਲ ਨਾ ਮਿਲਣ ਕਰ ਕੇ ਆਮ ਜਨਤਾ ਤੇ ਗੁੱਸਾ ਕੱਢਣਾ ਸ਼ੁਰੂ ਕਰ ਦਿੱਤਾ, ਤਾਂ ਬੱਬਰਾਂ ਨੇ 22 ਮਾਰਚ ਨੂੰ ਫੈਸਲਾ ਕੀਤਾ ਕਿ ਖੁੱਲ੍ਹਾ ਐਲਾਨ ਕੀਤਾ ਜਾਵੇ ਕਿ ਅਸੀਂ ਕਾਤਲਾਂ ਦੇ ਜ਼ਿੰਮੇਂਵਾਰ ਹਾਂ। ਸਾਰੇ ਕਤਲਾਂ ਦੀ ਜ਼ਿੰਮੇਂਵਾਰੀ ਭਾਵੇਂ ਉਹ ਕਿਸੇ ਨੇ ਹੀ ਕੀਤੇ ਸਨ ਜਾਂ ਅੱਗੋਂ ਕੀਤੇ ਜਾਣੇ ਸਨ, ਉਨ੍ਹਾਂ ਦੀ ਜ਼ਿੰਮੇਂਵਾਰੀ ਤਿੰਨ ਮੁੱਖੀ ਬੱਬਰਾਂ ਨੇ ਚੁੱਕੀ। ਇਹ ਸਨ ਕਰਮ ਸਿੰਘ ਐਡੀਟਰ ਦੌਲਤਪੁਰ, ਧੰਨਾ ਸਿੰਘ ਬਹਿਬਲਪੁਰ ਅਤੇ ਉਦੈ ਸਿੰਘ ਰਾਮਗੜ੍ਹ ਝੁੰਗੀਆਂ। ਇਨ੍ਹਾਂ ਤਿੰਨਾਂ ਪ੍ਰਣ ਕੀਤਾ ਕਿ ਉਹ ਜ਼ਿੰਦਾਂ ਪੁਲਿਸ ਦੇ ਹੱਥ ਨਹੀਂ ਆਉਣਗੇ। ਉਨ੍ਹਾਂ ਦੇ ਨਾਂ ਬੱਬਰ ਐਲਾਨ ਵਿਚ ਛਪਿਆ ਕਰਨਗੇ ਜਦ ਵੀ ਕੋਈ ਕਤਲ ਕੀਤਾ ਜਾਵੇਂਗਾ ਜਾਂ ਕਿਸੇ ਦਾ ਸੁਧਾਰ ਕੀਤਾ ਜਾਵੇਗਾ ਤਾਂ ਜੱਥੇ ਦੀ ਹਦਾਇਤ ਅਨੁਸਾਰ ਕੀਤਾ ਜਾਵੇਗਾ। ਇਸੇ ਦਿਨ ਉਨ੍ਹਾਂ ਗਵਰਨਰ ਪੰਜਾਬ ਦੇ ਨਾਂ ਖੁਲ੍ਹੀ ਚਿੱਠੀ ਲਿਖੀ ਕਿ ਉਨ੍ਹਾਂ ਨੇ ਗਵਰਨਰ ਦੇ ਜ਼ੁਲਮਾਂ ਤੋਂ ਤੰਗ ਆ ਕੇ ਹੀ ਤਲਵਾਰ ਫੜੀ ਹੈ ਅਤੇ ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਹਨ। ਬੱਬਰਾਂ ਦੀ ਇਹ ਪੂਰੀ ਚਿੱਠੀ ਸਰਕਾਰ ਲਈ ਵੰਗਾਰ ਸੀ। ਪੁਲਿਸ ਨੇ ਥਾਂ ਥਾਂ ਛਾਪੇ ਮਾਰੇ, ਤਲਾਸ਼ੀਆਂ ਲਈਆਂ। ਪੁਲਿਸ ਨੇ ਕੋਟ ਫਤੂਹੀ ਵਾਲੇ ਗੜ੍ਹ ਵਿਚ ਗ੍ਰੰਥੀ ਅਮਰ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਉਸ ਤੋਂ ਕਈ ਸੁਰਾਗ ਲੈ ਕੇ **20, 21, 22** ਅਪ੍ਰੈਲ ਨੂੰ ਥਾਂ ਥਾਂ ਅਚਾਨਕ ਛਾਪੇ ਮਾਰ ਕੇ **15** ਬੱਬਰ ਹੋਰ ਗ੍ਰਿਫਤਾਰ ਕਰ ਲਏ। ਇਧਰ ਬੱਬਰਾਂ ਨੇ ਮਾਰਚ ਅਪ੍ਰੈਲ ਵਿਚ ਦੋ ਹੋਰ ਝੋਲੀ ਚੁੱਕਾਂ ਨੂੰ ਸੋਧਿਆ ਤੇ ਇਸ ਬਾਰੇ ਖੁਲ੍ਹਾ ਐਲਾਨ ਕੀਤਾ। ਇਧਰ ਸਰਕਾਰ ਨੇ ਲਹਿਰ ਦਬਾਉਣ ਲਈ ਹੋਰ ਨਵਾਂ ਸਟਾਫ ਭਰਤੀ ਕੀਤਾ। ਕਈ ਸਪੈਸ਼ਲ ਅਫ਼ਸਰ ਨੀਯਤ ਕੀਤੇ। ਨਵੇਂ ਇਨਾਮਾਂ ਦਾ ਐਲਾਨ ਕੀਤਾ ਕਿ ਹਰ ਉਸ ਸ਼ਖਸ ਨੂੰ ਛੇ ਮੁਰੱਬੇ ਜ਼ਮੀਨ ਦਿੱਤੀ ਜਾਵੇਗੀ ਜੋ ਕਾਤਲਾਂ ਦੇ ਜ਼ਿੰਮੇਵਾਰ ਨੂੰ ਫੜਾਉਣ ਵਿਚ ਸਹਾਇਕ ਹੋਵੇਗਾ। ਪਰ ਇਸ ਸਭ ਨਾਲ ਸਰਕਾਰ ਨੂੰ ਕੋਈ ਖਾਸ ਸਫਲਤਾ ਨਾ ਹੋਈ। ਇਸ ਸਮੇਂ ਸਰਕਾਰ ਲਈ ਕਈ ਮੁਸ਼ਿਕਲਾਂ ਖੜੀਆਂ ਕੀਤੀਆਂ ਗਈਆਂ ਜਿਵੇਂ ਕਿ ਇਕ ਪਾਸੇ ਅਪ੍ਰੈਲ ਮਹੀਨੇ ਪੰਜਾਬ ਵਿਚ ਹਿੰਦੂ ਮੁਸਲਿਮ ਫਿਰਕੂ ਫਸਾਦ ਹੋਏ ਇਸ ਵਿਚ ਅਕਾਲੀ ਵਰਕਰਾਂ ਨੇ ਜਾਨ ਤੇ ਖੇਡ ਕੇ ਮਜ਼ਲੂਮਾਂ ਦੀ ਰੱਖਿਆ ਕੀਤੀ। ਇਸ ਕੰਮ ਲਈ ਸਰਕਾਰੀ ਮਸ਼ੀਨਰੀ ਨਕਾਰਾ ਜਿਹੀ ਹੀ ਹੋ ਗਈ ਸੀ। ਦੂਜੇ ਬੰਨੇ ਸਾਰੇ ਪੰਜਾਬ ਦੀਆਂ ਜੇਲ੍ਹਾਂ ਗੁਰੂ ਕੇ ਬਾਗ ਦੇ ਮੋਰਚੇ ਵਿਚ ਗ੍ਰਿਫਤਾਰ ਹੋਏ ਅਕਾਲੀਆਂ ਨਾਲ ਭਰੀਆਂ ਪਈਆਂ ਸਨ, ਜਿਨ੍ਹਾਂ ਤੋਂ ਸਰਕਾਰ ਨੂੰ ਡਰ ਤਾਂ ਨਹੀਂ ਸੀ ਪਰ ਜੇਲ੍ਹਾਂ ਦਾ ਖਰਚਾ ਬਹੁਤ ਵੱਧ ਗਿਆ ਸੀ। ਤੀਜੇ ਬੰਨੇ ਬੱਬਰ ਅਕਾਲੀਆਂ ਨੇ ਸਰਕਾਰੀ-ਜੀ-ਹਜ਼ੂਰੀਆਂ ਦੇ ਕਤਲ ਦਾ ਪ੍ਰੋਗਰਾਮ ਸ਼ੁਰੂ ਕੀਤਾ ਹੋਇਆ ਸੀ ਤੇ ਦੁਆਬੇ 'ਚ ਸਰਕਾਰੀ ਕੰਮ ਕਾਜ਼ ਠੱਪ ਜਿਹਾ ਹੋਇਆ ਪਿਆ ਸੀ ਆਮ ਲੋਕਾਂ ਵਿਚ ਇਹ ਮਸ਼ਹੂਰ ਹੋ ਗਿਆ ਸੀ ਕਿ ਅਗਰੇਜ਼ੀ ਰਾਜ ਹੁਣ ਕੁਝ

ਚਿਰਾਂ ਦਾ ਹੀ ਹੈ । ਛੇਤੀ ਹੀ ਬੱਬਰਾਂ ਰਾਹੀਂ ਆਜ਼ਾਦੀ ਹਾਸਲ ਹੋ ਜਾਵੇਗੀ ।

**ਸਰਕਾਰ ਦੀ ਕੂਟਲ ਨੀਤੀ :** ਇਸ ਹਾਲਤ ਦਾ ਮੁਕਾਬਲਾ ਸਰਕਾਰ ਨੇ ਕੂਟਲ-ਨੀਤੀ ਨਾਲ ਕੀਤਾ । ਸਰਕਾਰ ਨੇ ਵੱਡੇ ਅਕਾਲੀ ਲੀਡਰਾਂ ਉਤੇ ਆਪਣੇ ਵਫ਼ਾਦਾਰਾਂ ਰਾਹੀਂ ਇਹ ਜ਼ੋਰ ਪਵਾਇਆ ਕਿ ਸ਼ਰੋਮਣੀ ਕਮੇਟੀ ਬੱਬਰਾਂ ਦੇ ਵਿਰੁਧ ਬਿਆਨ ਕੱਢੇ ਅਤੇ ਆਪਣੇ ਆਪ ਨੂੰ ਬੱਬਰਾਂ ਦੇ ਜੱਥੇ ਤੋਂ ਨਿਖੇੜੇ । ਹਾਲਾਂ ਕਿ ਸਰਕਾਰ ਨੇ ਦੁਆਬੇ ਵਿਚ ਸ਼ਾਂਤਮਈ ਅਕਾਲੀਆਂ ਤੇ ਬੱਬਰ ਅਕਾਲੀਆਂ ਵਿਚ ਕੋਈ ਭਿੰਨ ਭੇਦ ਨਹੀਂ ਸੀ ਰੱਖਿਆ ਹੋਇਆ । ਸਰਕਾਰ ਨੂੰ ਇਸ ਕੰਮ ਵਿਚ ਸਫਲਤਾ ਤਦੋਂ ਹੋਈ ਜਦ ਉਸ (ਸਰਕਾਰ) ਨੇ 22 ਅਪ੍ਰੈਲ ਨੂੰ ਇਹ ਐਲਾਨ ਕਢਿਆ ਕਿ ਦੁਆਬੇ ਵਿਚ ਸਰਕਾਰ ਦੇ ਵਫਾਦਾਰਾਂ ਪੁਰ ਹੋਏ ਹਮਲਿਆਂ ਅਤੇ ਕਤਲਾਂ ਦਾ ਜ਼ਿੰਮੇਵਾਰ ਬੱਬਰ ਜੱਥਾ ਹੈ ਤਾਂ ਫਿਰ ਸ਼ਰੋਮਣੀ ਕਮੇਟੀ ਨੇ 24 ਅਪ੍ਰੈਲ ਨੂੰ ਇਕ ਲੰਬਾ ਬਿਆਨ ਕਢਿਆ ਜਿਸ ਵਿਚ ਕਿਹਾ ਗਿਆ ਸੀ : ਗੁਰੂ ਕੇ ਬਾਗ ਦੇ ਮੋਰਚੇ ਸਮੇਂ ਸਿੱਖਾਂ ਨੇ ਜੋ ਆਦਰਸ਼ਕ ਸ਼ਾਂਤ-ਮਈ ਨਮੂਨਾ ਪੇਸ਼ ਕੀਤਾ ਹੈ ਉਸ ਤੋਂ ਕਮੇਟੀ ਨੂੰ ਨਿਸਚਾ ਹੋ ਗਿਆ ਹੈ ਕਿ ਜਾਗੇ ਹੋਏ ਸਿੱਖ ਦਿਲਾਂ ਵਿਚ ਤਸ਼ੱਦਦ ਦਾ ਬੀਜ ਕਦੀ ਨਹੀਂ ਬੀਜਿਆ ਜਾ ਸਕਦਾ—ਕੁਝ ਸੰਜੀਦਾ ਆਦਮੀਆਂ ਨੇ ਆਪਣੇ ਭਰਾਵਾਂ ਉਤੇ ਲਗਾਤਾਰ ਜ਼ੁਲਮ ਹੁੰਦਾ ਵੇਖ ਕੇ—(ਉਨ੍ਹਾਂ) ਤਸ਼ੱਦਦ ਕਰਨ ਦਾ ਖਿਆਲ ਕੀਤਾ ਹੋਵੇਗਾ । ਜੇ ਅਜਿਹੇ ਚੰਗੇ ਤੇ ਸੁੱਚੇ ਆਦਮੀਆਂ ਨੇ ਜਿਨ੍ਹਾਂ ਦੇ ਸਬਰ ਦਾ ਪਿਆਲਾ ਭਰ ਚੁੱਕਾ ਸੀ ਕੁਝ ਕੀਤਾ ਹੈ ਤਾਂ ਸ਼ਰੋਮਣੀ ਕਮੇਟੀ ਉਨ੍ਹਾਂ ਨਾਲ ਹਮਦਰਦੀ ਰੱਖਦੀ ਹੈ—ਕਮੇਟੀ ਬੜੇ ਜ਼ੋਰ ਤੇ ਪ੍ਰੇਮ ਨਾਲ ਆਪਣੇ ਭੁਲੜ ਭਰਾਵਾਂ ਪਾਸ ਬੇਨਤੀ ਕਰਦੀ ਹੈ ਕਿ ਉਹ ਸਬਰ ਤੇ ਸ਼ਾਂਤਮਈ ਨੂੰ ਦ੍ਰਿੜ੍ਹਤਾ ਨਾਲ ਧਾਰਨ ਕਰਨ ਜਿਹੜੀ ਕਿ ਖਾਲਸੇ ਦੀਆਂ ਰਿਵਾਇਤਾਂ ਵਿਚ ਹੈ ।' ਇਸ ਤੋਂ ਬਾਅਦ ਸਰਕਾਰ ਨੇ 27 ਅਪ੍ਰੈਲ ਨੂੰ ਗੁਰੂ ਕੇ ਬਾਗ ਦੇ ਮੋਰਚੇ ਵਿਚ ਗ੍ਰਿਫ਼ਤਾਰ ਅਕਾਲੀਆਂ ਦੀ ਰਿਹਾਈ ਦਾ ਐਲਾਨ ਕੀਤਾ । ਇਥੇ ਹੀ ਬਸ ਨਹੀਂ ਸ਼ਰੋਮਣੀ ਕਮੇਟੀ ਤੇ ਅਕਾਲੀ ਲੀਡਰਾਂ ਨੇ ਆਪਣੀਆਂ ਤਕਰੀਰਾਂ ਤੇ ਬਿਆਨਾਂ ਵਿਚ ਇਹ ਸਪਸ਼ਟ ਕੀਤਾ ਕਿ ਬੱਬਰਾਂ ਦੇ ਤਸ਼ੱਦਦ ਭਰੇ ਪ੍ਰਚਾਰ ਤੇ ਪਾਲਿਸੀ ਚੰਗੀ ਨਹੀਂ । ਪੰਜਾਬ ਵਿਚ ਸਿੱਖ ਕੋਈ ਰਾਜ ਨਹੀਂ ਕਾਇਮ ਕਰਨਾ ਚਾਹੁੰਦੇ...... ਆਦਿ । ਭਾਵੇਂ ਕਿਸੇ ਵੀ ਸੰਦਰਭ ਵਿਚ ਇਹ ਬਿਆਨ ਕੱਢੇ ਗਏ ਪਰ ਸਰਕਾਰ ਨੂੰ ਇਸ ਤੋਂ ਕਾਫੀ ਮਦਦ ਮਿਲੀ ਅਤੇ ਉਹ ਬੱਬਰ ਲਹਿਰ ਨੂੰ ਦਬਾਉਣ ਵਿਚ ਸਫਲ ਹੋ ਗਈ ।

15 ਮਈ 1923 ਨੂੰ ਜਲੰਧਰ ਡਵੀਜ਼ਨ ਦੇ ਕਮਿਸ਼ਨਰ ਹਰੀ ਕਿਸ਼ਨ ਕੌਲ ਨੂੰ ਬਦਲ ਕੇ ਮਿਸਟਰ ਟਾਊਨ ਸ਼ੈਂਡ ਨੂੰ ਲਗਾਇਆ ਗਿਆ । 200 ਰਿਸਾਲੇ ਵਾਲੇ ਤੇ 250 ਪੈਦਲ ਫੌਜੀਆਂ ਦੀ ਸਪੈਸ਼ਲ ਬਿਰਗੇਡ ਤੇ ਇਕ ਹਵਾਈ ਜਹਾਜ਼ ਜੂਨ ਮਹੀਨੇ ਵਿਚ ਕਮਿਸ਼ਨਰ ਦੇ ਮਾਤਹਿਤ ਕੀਤਾ ਗਿਆ । ਜੁਲਾਈ ਦੇ ਮਹੀਨੇ ਤੇ ਨਵੇਂ ਕਮਿਸ਼ਨਰ ਨੇ ਰੌਲੇ ਵਾਲੇ ਹਿਸਿਆਂ ਦਾ ਦੌਰਾ ਸ਼ੁਰੂ ਕੀਤਾ । ਹਵਾਈ ਜਹਾਜ਼ ਰਾਹੀਂ ਵੀ ਪਹਾੜੀ ਇਲਾਕੇ ਵਿਚ ਬੱਬਰਾਂ ਦੀ ਭਾਲ ਸ਼ੁਰੂ ਕੀਤੀ ਗਈ । ਪੁਲਿਸ ਨੇ ਕਰਤਾਰ ਸਿੰਘ ਬੱਬਰ ਨੂੰ ਫੁਸਲਾ ਕੇ ਸਰਕਾਰੀ ਮੁਖਬਰ ਬਣਾ ਲਿਆ । ਉਸ ਤੋਂ ਗ੍ਰਿਫਤਾਰ ਕੀਤੇ ਦੂਜੇ ਬੱਬਰਾਂ ਬਾਰੇ ਕਾਫੀ ਜਾਣ-ਕਾਰੀ ਹਾਸਲ ਕਰ ਲਈ । ਗ੍ਰਿਫ਼ਤਾਰ ਬੱਬਰਾਂ ਨੂੰ ਬੜੀਆਂ ਖੌਫਨਾਕ ਸਜ਼ਾਵਾਂ ਤੇ ਤਸੀਹੇ ਦਿਤੇ ਜਿਵੇਂ ਤਲੀਆਂ ਪੁਰ ਮੰਜੀਆਂ ਦੇ ਪਾਵੇ ਰੱਖ ਕੇ ਬਹਿ ਜਾਣਾ, ਮੁਛਾਂ ਦਾੜ੍ਹੀ ਤੇ ਨਾਜ਼ਕ

ਅੰਗਾਂ ਦੇ ਵਾਲ ਪੁਟਣੇ, ਗੁਦਾ ਵਿਚ ਮਿਰਚਾਂ ਪਾ ਕੇ ਤੜਫਾਣਾ, ਨਹੁੰਆਂ ਵਿਚ ਸੂਈਆਂ ਚੋਭਣੀਆਂ, ਪੈਰਾਂ ਦੀਆਂ ਤਲੀਆਂ ਮਾਰ ਮਾਰ ਕੇ ਉਠਾਉਣਾ, ਪੁਠੇ ਲਟਕਾਣਾ ਆਦਿ। ਬਹੁਤੇ ਬੱਬਰਾਂ ਨੇ ਕੋਈ ਭੇਤ ਨਾ ਦਿੱਤਾ ਤੇ ਸਭ ਤਸੀਹੇ ਹੱਸ ਹੱਸ ਕੇ ਸਹਾਰ ਲਏ। ਬੱਬਰਾਂ ਨੂੰ ਸਿਰਫ ਮਾਰ ਕੁਟਾਈ ਦਾ ਡਰ ਹੀ ਨਹੀਂ ਦਿੱਤਾ ਗਿਆ ਸਗੋਂ ਕਈ ਤਰ੍ਹਾਂ ਦੇ ਲਾਲਚ ਦਿੱਤੇ ਗਏ ਅਤੇ ਕਈ ਸਿੱਖ ਪੁਲਸੀਆਂ ਨੇ ਭਰਾ ਬਣ ਕੇ ਤੇ ਕਈ ਚਾਲਾਂ ਖੇਡ ਕੇ ਭੇਤ ਲੱਭਣ ਦੀ ਕੋਸ਼ਿਸ਼ ਕੀਤੀ। ਕੁਝ ਹੱਦ ਤਕ ਪੁਲਿਸ ਇਸ ਵਿਚ ਕਾਮਯਾਬ ਹੋ ਗਈ। ਅਗਸਤ ਵਿਚ ਤੀਜਾ ਇਨਾਮੀ ਇਸ਼ਤਿਹਾਰ ਕਢਿਆ ਗਿਆ ਜਿਸ ਵਿਚ ਇਨਾਮ ਦੀ ਰਕਮ ਵਧਾਈ ਗਈ ਤੇ ਹੋਰ ਨਾਂ ਵੀ ਵਧਾਏ ਗਏ। 15 ਕੁ ਬੱਬਰਾਂ ਨੂੰ ਮੁਖਬਰਾਂ ਰਾਹੀਂ ਪੁਲਿਸ ਨੇ ਅਗਸਤ-ਸਤੰਬਰ ਵਿਚ ਗ੍ਰਿਫਤਾਰ ਕਰ ਲਿਆ।

**ਸਾਥੀਆਂ ਦਾ ਦਗਾ ਦੇਣਾ :** ਅਨੂਪ ਸਿੰਘ ਬੱਬਰ ਦੇ ਚਾਚੇ ਨੇ ਲਾਲਚ ਵੱਸ ਹੋ ਕੇ ਅਨੂਪ ਸਿੰਘ ਨੂੰ ਫੁਸਲਾ ਕੇ ਬਾਕੀ ਦੇ ਬੱਬਰ ਗ੍ਰਿਫਤਾਰ ਕਰਾਉਣ ਲਈ ਵਿਉਂਤ ਘੜੀ, ਜਿਸ ਵਿਚ ਉਹ 31 ਅਗਸਤ ਨੂੰ ਜਾ ਸਫਲ ਹੋਏ। ਕਰਮ ਸਿੰਘ ਐਡੀਟਰ, ਉਦੋ ਸਿੰਘ ਰਾਮਗੜ੍ਹ, ਬਿਸ਼ਨ ਸਿੰਘ ਮਾਂਗਟ, ਮਹਿੰਦਰ ਸਿੰਘ ਪੰਡੋਰੀ, ਗੰਗਾ ਸਿੰਘ ਅਤੇ ਅਨੂਪ ਸਿੰਘ ਪਿੰਡ ਬਬੇਲੀ ਰਿਆਸਤ ਕਪੂਰਥਲਾ ਵਿਚ ਪੁੱਜੇ ਜਿਥੇ ਅਨੂਪ ਸਿੰਘ ਦੇ ਕਹਿਣ ਉਤੇ ਸ਼ਿਵ ਸਿੰਘ ਦੇ ਘਰ ਨਿਵਾਸ ਕੀਤਾ। ਮਾਸੀ ਦੀ ਬੀਮਾਰੀ ਦਾ ਬਹਾਨਾ ਬਣਾ ਕੇ ਅਨੂਪ ਸਿੰਘ ਉਥੋਂ ਚਲਾ ਗਿਆ ਅਤੇ ਪੁਲਿਸ ਨੂੰ ਇਤਲਾਹ ਦੇ ਦਿੱਤੀ। ਜਦ ਰਾਤੀਂ ਸਾਰੇ ਸੌਂ ਗਏ ਤਾਂ ਅਨੂਪ ਸਿੰਘ ਨੇ ਸਾਰੇ ਬੰਬਾਂ ਵਿਚ ਤੇਲ ਪਾ ਦਿੱਤਾ। ਬੰਦੂਕਾਂ ਦੇ ਕੁੰਡੇ ਕਬਜ਼ੇ ਖਰਾਬ ਕਰ ਦਿਤੇ ਅਤੇ ਕਾਰਤੂਸਾਂ ਦਾ ਥੈਲਾ ਗਾਇਬ ਕਰ ਦਿੱਤਾ। ਸਵੇਰੇ ਤੜਕਸਾਰ ਮਿ: ਸਮਿਥ ਦੀ ਕਮਾਂਡ ਹੇਠ ਕਰੀਬ ਦੋ ਹਜ਼ਾਰ ਹਥਿਆਰਬੰਦ ਫ਼ੌਜ ਤੇ ਪੁਲਿਸ ਨੇ ਪੁਜ ਕੇ ਪੂਰੇ ਪਿੰਡ ਨੂੰ ਘੇਰ ਲਿਆ। ਸਵੇਰ ਨੂੰ ਜਦ ਬੱਬਰ ਉਠੇ ਅਤੇ ਪਿੰਡ ਘਿਰਿਆ ਵੇਖਿਆਂ ਤਾਂ ਉਹ ਸਮਝ ਗਏ ਕਿ ਦੁਸ਼ਮਨ ਪੂਰੀ ਇਤਲਾਹ ਤੇ ਆਇਆ ਹੈ ਅਤੇ ਇਹ ਧਰੋਹ ਅਨੂਪ ਸਿੰਘ ਨੇ ਕੀਤਾ ਹੈ। ਉਹਨਾਂ ਪਹਿਲਾਂ ਅਨੂਪ ਸਿੰਘ ਨੂੰ ਪਾਰ ਬੁਲਾਉਣ ਦੀ ਸੋਚੀ ਪਰ ਉਹ ਪਹਿਲਾਂ ਹੀ ਹੱਥ ਖੜੇ ਕਰ ਕੇ ਪੁਲਿਸ ਨੂੰ ਗ੍ਰਿਫਤਾਰੀ ਦੇ ਚੁੱਕਾ ਸੀ।

**ਬਬੇਲੀ ਦਾ ਸ਼ਹੀਦੀ ਸਾਕਾ :**—ਕਰਮ ਸਿੰਘ ਨੇ ਅਰਦਾਸਾ ਸੋਧ ਕੇ ਜੈਕਾਰਾ ਛਡਿਆ ਤੇ ਇਕ ਫਾਇਰ ਕਰ ਕੇ ਆਪ ਪਿੰਡੋਂ ਬਾਹਰ ਆ ਗਏ। ਉਹਨਾਂ ਸੋਚਿਆ ਕਿ ਜੇ ਪਿੰਡ ਦੇ ਅੰਦਰ ਹੀ ਰਹੇ ਤਾਂ ਪਿੰਡ ਵਾਲਿਆਂ ਦਾ ਨੁਕਸਾਨ ਕੀਤਾ ਜਾਵੇਗਾ। ਕਰਮ ਸਿੰਘ ਤੇ ਉਸਦੇ ਸਾਥੀਆਂ ਨੇ ਮਤਾ ਪਕਾਇਆ ਕਿ ਹਥਿਆਰ ਤਾਂ ਤਕਰੀਬਨ ਸਭ ਦੇ ਨਕਾਰਾ ਹੋ ਚੁੱਕੇ ਹਨ। ਇਸ ਲਈ ਦੋ ਹੱਥ ਸਾਹਮਣੇ ਤਲਵਾਰ ਦੀ ਹੀ ਲੜਾਈ ਕੀਤੀ ਜਾਵੇ। ਪਿੰਡ ਵਿਚ ਜਿਸ ਪਾਸੇ ਫੌਜੀ ਟੁਕੜੀ ਦਾ ਪਹਿਰਾ ਸੀ ਉਧਰੋਂ ਬੱਬਰ ਸਾਫ ਬਚ ਕੇ ਨਿਕਲ ਗਏ ਕਿਉਂਕਿ ਉਸ ਟੁਕੜੀ ਦੇ ਸਿੱਖ ਹੌਲਦਾਰ ਨੇ ਜੁਆਨਾਂ ਨੂੰ ਸ਼ਾਂਤ ਹੀ ਰਹਿਣ ਦਾ ਹੁਕਮ ਦੇ ਦਿੱਤਾ ਸੀ। ਬੱਬਰ ਸਿਧੇ ਖੂਹ ਵੱਲ ਨੂੰ ਵਧੇ ਜਿਥੇ ਕਿ ਇਕ ਗੋਰਾ ਅਫਸਰ ਤੂਤ ਦੀ ਛਾਵੇਂ ਬੈਠਾ ਸੀ। ਬੱਬਰਾਂ ਨੂੰ ਵੇਖ ਕੇ ਉਸ ਦੇ ਹੋਸ਼ ਹਵਾਸ ਗੁੰਮ ਹੋ ਗਏ ਤੇ ਉੱਚੀ ਉੱਚੀ

ਸ਼ੋਰ ਪਾਣ ਲੱਗਾ—'ਹਾਏ ਮਾਰ ਦੀਆ, ਮਾਰ ਦੀਆ' ਉਸ ਦੇ ਸਿਪਾਹੀ ਵੀ ਆ ਪੁੱਜੇ। ਪਿਛੋਂ ਮਿ: ਸਮਿਥ ਨੇ ਹੱਲਾ ਸ਼ੇਰੀ ਦਿੱਤੀ ਤੇ ਬੱਬਰਾਂ ਨੂੰ ਹਥਿਆਰ ਸੁੱਟ ਦੇਣ ਲਈ ਕਿਹਾ। ਪਰ ਬੱਬਰਾਂ ਨੇ ਤਲਵਾਰ ਸੂਤ ਕੇ ਹਮਲੇ ਦੀ ਸ਼ਕਲ ਵਿਚ ਜਵਾਬ ਦਿੱਤਾ। ਟੁਕੜੀ ਪਿਛੇ ਹਟ ਗਈ। ਉਸ ਨੇ ਫਿਰ ਅਲਟੀਮੇਟਮ ਦਿੱਤਾ ਕਿ 12 ਵਜੇ ਤੋਂ ਪਹਿਲਾਂ ਪਹਿਲਾਂ ਮੈਂ ਤੁਹਾਨੂੰ ਜ਼ਿੰਦਾ ਗ੍ਰਿਫਤਾਰ ਕਰਾਂਗਾ। ਬੱਬਰਾਂ ਜਵਾਬ ਦਿੱਤਾ, "ਤੇਰੇ ਨਾਲ ਕੀ ਗੱਲ ਕਰੀਏ ਜੋ ਚਾਰ ਬੰਦਿਆਂ ਨੂੰ ਗ੍ਰਿਫਤਾਰ ਕਰਨ ਲਈ ਦੋ ਹਜ਼ਾਰ ਫੌਜ ਚਾੜ੍ਹ ਲਿਆਇਆ ਹੈਂ। ਅਸੀਂ ਵੀ ਜਿੰਦੇ ਜੀਅ ਹੱਥ ਨਹੀਂ ਆਵਾਂਗੇ।" ਬੱਬਰਾਂ ਨੇ ਸਤਵੀਂ ਪਾਤਸ਼ਾਹੀ ਦੇ ਗੁਰਦੁਆਰੇ ਵੱਲ ਆਪਣਾ ਰੁੱਖ ਕੀਤਾ ਤੇ ਲੜਦੇ ਲੜਦੇ ਉਧਰ ਵਧਣ ਲੱਗੇ। ਗੁਰਦੁਆਰੇ ਦੇ ਸਾਹਮਣੇ ਚੋਅ ਵਗ ਰਿਹਾ ਸੀ ਜਿਸ ਨੂੰ ਫਤਹਿ ਖਾਂ ਰਸਾਲਦਾਰ ਨੇ ਮਲਿਆ ਹੋਇਆ ਸੀ। ਬੱਬਰਾਂ ਨੇ ਦੂਜੇ ਕੰਢੇ ਲਗਣ ਲਈ ਚੋਅ ਵਿਚ ਛਾਲਾਂ ਮਾਰ ਦਿੱਤੀਆਂ। ਇਧਰੋਂ ਸਮਿਥ ਨੇ ਗੋਲੀ ਚਲਾਣ ਦਾ ਹੁਕਮ ਦੇ ਦਿੱਤਾ ਕਿ ਇਹ ਜਿੰਦੇ ਹੱਥ ਨਹੀਂ ਆ ਰਹੇ। ਕਿਧਰੇ ਕੰਢਾ ਪਾਰ ਕਰ ਕੇ ਜੇ ਘਾਹ ਬੂਟੇ ਵਿਚੋਂ ਹੋ ਕੇ ਗੁਰਦੁਆਰੇ ਜਾ ਨਿਕਲੇ ਤਾਂ ਪਕੜਨਾ ਬਹੁਤ ਮੁਸ਼ਕਲ ਹੋ ਜਾਵੇਗਾ। ਤਰਦਿਆਂ ਬੱਬਰਾਂ ਪਰ ਗੋਲੀਆਂ ਵਰ੍ਹਨ ਲੱਗੀਆਂ। ਉਦੈ ਸਿੰਘ ਤੇ ਮਹਿੰਦਰ ਸਿੰਘ ਤਰਦਿਆਂ ਹੀ ਗੋਲੀਆਂ ਨਾਲ ਛਲਣੀ ਹੋ ਗਏ। ਧਰਮ ਸਿੰਘ ਜ਼ਖਮੀ ਹੋ ਚੁੱਕਾ ਸੀ। ਕੰਢੇ ਲੱਗ ਕੇ ਉਸ ਨੇ ਫ਼ਤਹਿ ਖਾਂ ਪੁਰ ਗੋਲੀ ਚਲਾ ਦਿੱਤੀ ਪਰ ਫ਼ਤਹਿ ਖਾਂ ਨੇ ਥਲੇ ਝੁਕ ਕੇ ਬਚਾ ਕਰ ਲਿਆ। ਪੂਰੇ ਰਸਾਲੇ ਨੇ ਧੜਾ ਧੜ ਗੋਲੀਆਂ ਚਲਾ ਕੇ ਕਰਮ ਸਿੰਘ ਨੂੰ ਸ਼ਹੀਦ ਕਰ ਦਿੱਤਾ। ਬਿਸ਼ਨ ਸਿੰਘ ਮਾਂਗਟ ਜ਼ਖਮੀ ਹੋ ਕੇ ਰਿੜਦਾ ਰਿੜਦਾ ਗੁਰਦੁਆਰੇ ਵੱਲ ਜਾ ਨਿਕਲਿਆ। ਪਰ ਸਖਤ ਜ਼ਖਮੀ ਹੋਣ ਕਰ ਕੇ ਨਿਢਾਲ ਹੀ ਪੈ ਗਿਆ। ਭਾਲ ਕਰਦੇ ਘੋੜ ਸਵਾਰ ਜਦ ਉਸ ਕੋਲ ਪੁੱਜੇ ਤਾਂ ਉਸ ਨੇ ਰੋਹ ਵਿਚ ਆ ਕੇ ਜੈਕਾਰਾ ਛਡਿਆ ਤੇ ਇਕ ਸਵਾਰ ਪੁਰ ਕਿਰਪਾਨ ਦਾ ਵਾਰ ਕੀਤਾ ਜੋ ਉਸ ਦੇ ਪੱਟ ਤੇ ਵਜੀ ਤੇ ਉਹ ਬੇਹੋਸ਼ ਹੋ ਕੇ ਥਲੇ ਜਾ ਪਿਆ। ਦੂਜੇ ਸਵਾਰਾਂ ਨੇ ਗੋਲੀਆਂ ਚਲਾ ਕੇ ਬਿਸ਼ਨ ਸਿੰਘ ਨੂੰ ਵੀ ਸ਼ਹੀਦ ਕਰ ਦਿੱਤਾ।

ਇਹ ਬੱਬਰ ਆਗੂਆਂ ਦੀ ਸ਼ਹੀਦੀ ਤੋਂ ਬਾਅਦ ਸ਼ਿਵ ਸਿੰਘ ਤੇ ਤਿੰਨ ਬੰਦਿਆਂ ਨੂੰ ਬੱਬਰਾਂ ਦੀ ਸਹਾਇਤਾ ਕਰਨ ਦੇ ਦੋਸ਼ ਵਿਚ ਗ੍ਰਿਫਤਾਰ ਕਰ ਲਿਆ ਗਿਆ ਤਾਂ ਪੂਰੇ ਇਲਾਕੇ ਤੇ ਇਸ ਸ਼ਹੀਦੀ ਸਾਕੇ ਦਾ ਡੂੰਘਾ ਅਸਰ ਪਿਆ। ਪੁਲਿਸ ਨੂੰ ਵੀ ਕਾਫੀ ਸ਼ਿਦਤ ਹੋਈ ਕਿ ਉਹ ਆਗੂਆਂ ਨੂੰ ਜਿੰਦਾ ਗ੍ਰਿਫਤਾਰ ਕਰਨ ਵਿਚ ਸਫਲ ਨਾ ਹੋਈ। ਸਗੋਂ ਉਨ੍ਹਾਂ ਦਾ ਨੁਕਸਾਨ ਵੀ ਹੋਇਆ। ਇਹ ਸ਼ਹੀਦੀ ਸਾਕਾ 1 ਸਤੰਬਰ 1923 ਨੂੰ ਹੋਇਆ। ਅਨੂਪ ਸਿੰਘ ਗੱਦਾਰ ਬਾਅਦ ਵਿਚ ਵਾਅਦਾ ਮਾਫ ਸਰਕਾਰੀ ਗਵਾਹ ਬਣ ਗਿਆ ਤੇ ਉਸ ਨੇ ਲਹਿਰ ਨੂੰ ਕਾਫੀ ਨੁਕਸਾਨ ਪੁਚਾਇਆ। ਜੂਨ-ਜੁਲਾਈ 1936 ਵਿਚ ਇਸ ਗਦਾਰ ਨੂੰ ਤਿੰਨ ਬੱਬਰ ਸਾਥੀਆਂ ਨੇ ਰਾਤ ਨੂੰ ਸੁਤੇ ਪਏ ਨੂੰ ਲਲਕਾਰ ਕੇ ਪਾਰ ਬੁਲਾ ਕੇ ਲਹਿਰ ਦਾ ਬਦਲਾ ਚੁਕਾ ਦਿੱਤਾ।

**ਧੰਨਾ ਸਿੰਘ ਦਾ ਅਦੁੱਤੀ ਕਾਰਨਾਮਾ:** ਜੁਆਲਾ ਸਿੰਘ ਤੇ ਬੇਲਾ ਸਿੰਘ ਦੋ ਰੱਜਦੇ ਪੁੱਜਦੇ ਭਰਾ ਜੋ ਬਹੁਤ ਚਲਾਕ ਸਨ ਉਪਰੋਂ ਬੱਬਰਾਂ ਦੇ

ਹਮਦਰਦ ਬਣੇ ਹੋਏ ਸਨ ਤੇ ਵਿਚੋਂ ਪੁਲਿਸ ਨਾਲ ਮਿਲੇ ਹੋਏ ਸਨ। ਇਨ੍ਹਾਂ ਦੇ ਘਰ 24 ਅਕਤੂਬਰ 1923 ਨੂੰ ਧੰਨਾ ਸਿੰਘ ਬਹਿਬਲਪੁਰ ਲਹਿਰ ਦੇ ਕਿਸੇ ਕੰਮ ਪੁੱਜਾ। ਜੁਆਲਾ ਸਿੰਘ ਨੇ ਬਹੁਤ ਆਉ-ਭਗਤ ਕੀਤੀ। ਪੂਰੀ ਰਾਤ ਧੰਨਾ ਸਿੰਘ ਨਾਲ ਗੱਲਾਂ ਕਰਦਿਆਂ ਬਿਤਾ ਕੇ ਜਦ ਉਸ ਨੂੰ ਕਾਫੀ ਥਕਾ ਦਿੱਤਾ ਤਾਂ ਉਹ (ਧੰਨਾ ਸਿੰਘ) ਸੌਂ ਗਿਆ ਤਾਂ ਜੁਆਲਾ ਸਿੰਘ ਨੇ ਪੁਲਿਸ ਨੂੰ ਖਬਰ ਕਰ ਦਿੱਤੀ। ਮਿ: ਹੌਰਟਨ ਨੇ ਰਾਤੋ ਰਾਤ 30 ਸਿਪਾਹੀਆਂ ਦਾ ਦਸਤਾ ਲਿਆ ਕੇ ਹਵੇਲੀ ਨੂੰ ਘੇਰ ਲਿਆ। ਜਵਾਲਾ ਸਿੰਘ ਨੇ ਧੰਨਾ ਸਿੰਘ ਦਾ ਰਿਵਾਲਵਰ ਜੋ ਕਿੱਲੀ ਨਾਲ ਟੰਗਿਆ ਹੋਇਆ ਸੀ ਤੇ ਬਾਕੀ ਹਥਿਆਰ ਪੁਲਿਸ ਨੂੰ ਪੁਚਾ ਦਿਤੇ। ਦਸ ਸਿਪਾਹੀ ਅੰਦਰ ਗਏ। ਪੰਜ ਛੇ ਸਿਪਾਹੀ ਇਕ-ਦਮ ਧੰਨਾ ਸਿੰਘ ਉਪਰ ਜਾ ਪਏ ਅਤੇ ਉਸ ਨੂੰ ਦਬਾ ਲਿਆ। ਉਸ ਦੀ ਇਕ ਇਕ ਬਾਂਹ ਨੂੰ ਦੋ ਦੋ ਸਿਪਾਹੀ ਚੰਬੜ ਗਏ। ਇਕ ਨੇ ਕੇਸਾਂ ਨੂੰ ਹੱਥ ਪਾ ਲਿਆ। ਬੱਬਰ ਨੂੰ ਜਾਗ ਆਈ ਪਰ ਉਹ ਬੁਰੀ ਤਰ੍ਹਾਂ ਕਾਬੂ ਹੋ ਚੁੱਕਾ ਸੀ। ਉਹ ਇੰਚ ਭਰ ਭੀ ਏਧਰ ਉਧਰ ਨਹੀਂ ਸੀ ਹਿੱਲ ਸਕਦਾ।

ਲਾਲਟੈਨਾਂ ਜਗਾਈਆਂ ਗਈਆਂ। ਬੱਬਰ ਦੇ ਇਕੱਲੇ ਇਕੱਲੇ ਹੱਥ ਨੂੰ ਕੜੀਆਂ ਜੜ ਕੇ ਬਾਂਹਾਂ ਮੋਢੇ ਉਪਰ ਦੀਆਂ ਪਿਛਾਂਹ ਨੂੰ ਕਰ ਦਿਤੀਆਂ। ਇਕ ਇਕ ਕੜੀ ਨੂੰ ਤਿੰਨ ਤਿੰਨ ਸਿਪਾਹੀਆਂ ਨੇ ਫੜ ਲਿਆ। ਲੱਤਾਂ ਭੀ ਬੇੜੀਆਂ ਨਾਲ ਨੂੜ ਦਿਤੀਆਂ। ਹੁਣ ਹੋਰਟਨ ਤੇ ਜੈਨਕਿਨਜ਼ ਭੀ ਲਾਗੇ ਆ ਗਏ।

**ਹੋਰਟਨ ਨੇ ਮਖੌਲ ਕੀਤਾ—"ਧੰਨਾ ਸਿੰਘ, ਤੁਮ ਬੋਲਤਾ ਥਾ ਕਿ ਜੀਤੇ-ਜੀ ਬੱਬਰ ਕੋ ਕੋਈ ਨਹੀਂ ਪਕੜ ਸਕਤਾ, ਅਬ ਕੈਸਾ ਹਾਲ ਹੈ? ਤੁਮ ਜੀਤੇ ਭੀ ਹੋ ਔਰ ਗ੍ਰਿਫਤਾਰ ਭੀ ਹੋ।"**

"ਧੰਨਾ ਸਿੰਘ ਨੇ ਲਾਲ ਲਾਲ ਅੱਖਾਂ ਨਾਲ ਹੋਰਟਨ ਵੱਲ ਵੇਖਿਆ। ਹੌਰਟਨ ਨੂੰ ਇਉਂ ਜਾਪਿਆ ਜਿਵੇਂ ਅੱਖਾਂ ਵਿਚੋਂ ਨਿਕਲ ਕੇ ਅਗਨ-ਬਾਣ ਉਸ ਵੱਲ ਆ ਰਹੇ ਹਨ। ਉਹ ਝਟ ਪਿਛਾਂਹ ਹਟ ਗਿਆ ਤੇ ਹੁਕਮ ਦਿੱਤਾ—ਇਸ ਕੀ ਆਂਖੇਂ ਬੰਦ ਕਰੋ।"

ਇਕ ਹੌਲਦਾਰ ਅੱਖਾਂ ਬੰਨ੍ਹਣ ਲਈ ਰੁਮਾਲ ਟੋਲਣ ਲੱਗਾ। ਬੱਬਰ ਵਿਚੇ ਵਿਚ ਵਿਸ ਘੋਲ ਰਿਹਾ ਸੀ ਕਿਉਂਕਿ ਉਸ ਨੇ ਪ੍ਰਣ ਕੀਤਾ ਹੋਇਆ ਸੀ ਜੀਉਂਦੇ-ਜੀ ਨਹੀਂ ਫੜੇ ਜਾਣਾ। ਬੱਬਰ ਧੰਨਾ ਸਿੰਘ ਸੋਚ ਰਿਹਾ ਸੀ ਅੱਜ ਮੈਂ ਨੂੜਿਆ ਪਿਆ ਹਾਂ। ਜਿਨ੍ਹਾਂ ਗਿੱਦੜਾਂ ਦੀਆਂ ਮੈਂ ਬੋਟੀਆਂ ਬੋਟੀਆਂ ਕਰਨੀਆਂ ਸਨ ਉਹ ਮੇਰੇ ਦੁਆਲੇ ਚਾਂਘੀਆਂ ਪਾ ਰਹੇ ਹਨ। ਮੇਰੇ ਬਗਲ ਵਾਲੇ ਖੀਸੇ ਵਿਚ ਇਕ ਫੌਜੀ ਬੰਬ ਤਾਂ ਹੈ ਪਰ ਉਸ ਨੂੰ ਚਲਾਵਾਂ ਕਿਸ ਤਰ੍ਹਾਂ। ਕਿਸੇ ਪਾਸੇ ਭੀ ਹਿਲਣਾ ਅਸੰਭਵ ਹੈ। ਹੋਰ ਘੜੀ ਕੁ ਤਕ ਤਲਾਸ਼ੀ ਲਈ ਗਈ ਤਾਂ ਉਹ ਭੀ ਕੋਲੋਂ ਖੁਸ ਜਾਵੇਗਾ।"

ਹੌਲਦਾਰ ਰੁਮਾਲ ਲੈ ਕੇ ਆਇਆ ਤਾਂ ਧੰਨਾ ਸਿੰਘ ਨੇ ਹੌਰਟਨ ਨੂੰ ਤਾਹਨਾ ਦਿੱਤਾ "ਓਏ ਤੈਨੂੰ ਸ਼ਰਮ ਨਹੀਂ ਆਂਦੀ, ਜੰਮ ਕੇ ਸੁਪਰਡੈਂਟ ਬਣਨ ਪਿਆ ਸੈਂ। ਤੈਥੋਂ ਮੇਰੀਆਂ ਅੱਖਾਂ ਵੱਲ ਨਹੀਂ ਵੇਖਿਆ ਜਾਂਦਾ, ਮੇਰੀਆਂ ਅੱਖਾਂ ਪੁਰ ਪੱਟੀ ਭੀ ਨਹੀਂ ਬੰਨ੍ਹੀ ਜਾਂਦੀ। ਜੇ ਮੈਂ ਖੁਲ੍ਹਾ ਹੁੰਦਾ ਤਾਂ ਤੇਰੀ ਕਦੋਂ ਦੀ ਜਾਨ ਨਿਕਲ ਗਈ ਹੁੰਦੀ।"

ਹੋਰਟਨ ਨੇ ਆਪਣੀ ਬੇਇਜ਼ਤੀ ਨਾ ਹੋਣ ਦੇਣ ਦੇ ਖਿਆਲ ਨਾਲ ਹੌਲਦਾਰ ਤੋਂ

ਰੁਮਾਲ ਫੜ ਲਿਆ ਅਤੇ ਧੰਨਾ ਸਿੰਘ ਦੀਆਂ ਅੱਖਾਂ ਪੁਰ ਆਪ ਬੰਨ੍ਹਣ ਤੁਰਿਆ । ਇਹ ਦੇਖ ਕੇ ਬੱਬਰ ਨੂੰ ਰੋਹ ਚੜ੍ਹ ਗਿਆ । ਉਸ ਦਾ ਲਹੂ ਉਬਲਣ ਲੱਗਾ । ਉਸ ਨੂੰ ਆਪਣੇ ਅੰਦਰ ਬਿਜਲੀ ਵਾਲੀ ਸ਼ਕਤੀ ਮਹਿਸੂਸ ਹੋਈ । ਉਸ ਨੇ ਬਾਹਾਂ ਦਾ ਹੁਝਕਾ ਮਾਰਿਆ । ਕੜੀਆਂ ਫੜਨ ਵਾਲੇ ਸਿਪਾਹੀ ਝਟਕਾ ਖਾ ਕੇ ਡਿੱਗੇ । ਬੱਬਰ ਨੇ ਸਾਰੇ ਜ਼ੋਰ ਨਾਲ ਕੂਹਣੀ ਬੰਬ ਪੁਰ ਮਾਰੀ । ਉਸ ਦਾ ਇਕ ਪਾਸਾ ਪੁਰਜ਼ਾ ਪੁਰਜ਼ਾ ਹੋ ਕੇ ਉਡ ਗਿਆ । ਲਾਗੇ ਖੜਾ ਹੌਲਦਾਰ ਇਕ ਦਫੇਦਾਰ ਤਿੰਨ ਸਿਪਾਹੀ ਅਤੇ ਇਕ ਮਹਿੰ ਮਾਰੀ ਗਈ । ਹੋਰਟਨ ਜੈਨਕਿਨਜ਼ ਥਾਣੇਦਾਰ ਗੁਲਜ਼ਾਰਾ ਸਿੰਘ ਅਤੇ ਇਕ ਸਿਪਾਹੀ ਸਖਤ ਜ਼ਖਮੀ ਹੋਏ । ਥਾਣੇਦਾਰ ਅਤੇ ਸਿਪਾਹੀ ਮਾਹਲਪੁਰ ਜਾ ਕੇ ਪਾਰ ਹੋ ਗਏ । ਹੋਰਟਨ ਹਸਪਤਾਲ ਵਿਚ ਜਾ ਕੇ ਮਰ ਗਿਆ । ਜੈਨਕਿਨਜ਼ ਵਲੈਤ ਨੂੰ ਜਾਂਦਾ ਕਲਕੱਤੇ ਜਾ ਮਰਿਆ ।

ਧੰਨਾ ਸਿੰਘ ਨੇ ਆਪਣਾ ਪ੍ਰਣ ਆਪਣੇ ਸੁਆਸਾਂ ਨਾਲ ਨਿਭਾਇਆ । ਉਹ ਬੱਬਰਾਂ ਦੀ ਸ਼ਾਨ ਨਾਲ ਜੀਵਿਆ ਅਤੇ ਬੱਬਰਾਂ ਦੀ ਸ਼ਾਨ ਹੀ ਮਰਿਆ । ਵੀਰਤਾ ਦੀਆਂ ਅਜਿਹੀਆਂ ਅਦੁਤੀ ਮਿਸਾਲਾਂ ਇਤਿਹਾਸ ਵਿਚ ਵਿਰਲੀਆਂ ਹੀ ਮਿਲਦੀਆਂ ਹਨ । ਘਟੋ ਘੱਟ ਹਿੰਦੁ-ਸਤਾਨ ਦੀ ਆਜ਼ਾਦੀ ਦੀ ਲਹਿਰ ਦਾ ਇਤਿਹਾਸ ਤਾਂ ਇਹੋ ਜਿਹੀ ਕੋਈ ਮਿਸਾਲ ਪੇਸ਼ ਨਹੀਂ ਕਰ ਸਕਿਆ । ਧੰਨਾ ਸਿੰਘ ਨੇ ਮਰਦੇ ਮਰਦੇ ਭੀ ਅੱਠ-ਨੌਂ ਦੁਸ਼ਮਨਾਂ ਦਾ ਖਾਤਮਾ ਕਰ ਕੇ ਆਪਣੀ ਹੀ ਨਹੀਂ ਮਗੋਂ ਬੱਬਰ ਲਹਿਰ ਦੀ ਸ਼ਾਨ ਨੂੰ ਚਾਰ ਚੰਨ ਲਾ ਦਿਤੇ ।

**ਮੁੰਡੇਰ ਦਾ ਸ਼ਹੀਦੀ ਸਾਕਾ** :—ਧੰਨਾ ਸਿੰਘ ਦੀ ਸ਼ਹੀਦੀ ਤੋਂ ਬਾਅਦ ਲਹਿਰ ਬਹੁਤ ਕਮਜ਼ੋਰ ਹੋ ਗਈ ਪਰ ਹਾਲਾਂ ਭੀ ਕੁਝ ਬੱਬਰ ਪੁਲਿਸ ਦੇ ਹੱਥ ਨਹੀਂ ਸਨ ਆਏ । ਉਨ੍ਹਾਂ ਕੰਮ ਦਾ ਭਾਰ ਆਪਣੇ ਮੋਢਿਆਂ ਤੇ ਚੁਕ ਲਿਆ । ਪਿੰਡ ਮੁੰਡੇਰ ਦਾ ਜਗਤ ਸਿੰਘ ਬੱਬਰਾਂ ਦਾ ਹਮਦਰਦ ਸੀ । ਬਾਬੂ ਸੰਤਾ ਸਿੰਘ ਦੇ ਗ੍ਰਿਫਤਾਰ ਹੋਣ ਤੇ ਬਿਆਨਾਂ ਰਾਹੀਂ ਉਸ ਨੂੰ ਪੁਲਿਸ ਨੇ ਗ੍ਰਿਫਤਾਰ ਕਰ ਲਿਆ ਤੇ ਡਰਾ ਧਮਕਾ ਕੇ ਮੁਖਬਰ ਬਨਾਣ ਵਿਚ ਸਫਲ ਹੋ ਗਈ । ਬਾਹਰ ਆ ਕੇ ਉਸ ਨੇ ਬੱਬਰਾਂ ਨਾਲ ਮਿਲਵਰਤਨ ਸ਼ੁਰੂ ਕਰ ਦਿੱਤੀ । 12 ਦਸੰਬਰ 1923 ਨੂੰ ਜਗਤ ਸਿੰਘ ਦੇ ਘਰ ਵਰਿਆਮ ਸਿੰਘ ਧੁੱਗਾ, ਬੰਤਾ ਸਿੰਘ ਧਾਮੀਆਂ, ਜੁਆਲਾ ਸਿੰਘ ਫਤਹਿਪੁਰ ਸਵੇਰੇ ਹੀ ਪੁੱਜੇ । ਜਗਤ ਸਿੰਘ ਨੇ ਰੋਟੀ ਪਾਣੀ ਛਕਾ ਕੇ ਆਰਾਮ ਕਰਨ ਲਈ ਮੰਜੇ ਡਾਹ ਦਿਤੇ ਤੇ ਖੁਦ ਪੁਲਿਸ ਨੂੰ ਖਬਰ ਕਰ ਦਿੱਤੀ । ਜਲੰਧਰ ਛਾਵਣੀ ਤੋਂ ਵੀ ਜਨਰਲ ਫਿਟਸ ਦੀ ਕਮਾਨ ਹੇਠ ਫੌਜ ਪੁੱਜ ਗਈ । ਡਿਪਟੀ ਕਮਿਸ਼ਨਰ ਤੇ ਸੁਪਰੀਟੈਂਡੈਂਟ ਪੁਲਿਸ ਵੀ ਪੁੱਜ ਗਏ । ਉਨ੍ਹਾਂ ਪਿੰਡ ਨੂੰ ਘੇਰਾ ਪਾ ਲਿਆ ਤੇ ਸਾਰਾ ਪਿੰਡ ਖਾਲੀ ਕਰਾਉਣਾ ਸ਼ੁਰੂ ਕਰ ਦਿੱਤਾ । ਡਿਪਟੀ ਕਮਿਸ਼ਨਰ ਨੇ ਬੱਬਰਾਂ ਦੇ ਹਥਿਆਰਾਂ ਬਾਰੇ ਜਗਤ ਸਿੰਘ ਤੋਂ ਪੁੱਛ ਗਿੱਛ ਕੀਤੀ ਤਾਂ ਉਸ ਨੇ ਜਵਾਬ ਦਿੱਤਾ ਕਿ ਹੁਣ ਬੱਬਰ ਆਪਣੇ ਹਥਿਆਰਾਂ ਦਾ ਵਿਸਾਹ ਨਹੀਂ ਕਰਦੇ । ਪਰ ਉਸ ਨੇ ਬੱਬਰਾਂ ਦੇ ਹਥਿਆਰਾਂ ਦੀ ਜਾਣਕਾਰੀ ਦੇ ਦਿੱਤੀ । ਉਨ੍ਹਾਂ ਘੇਰਾ ਪੱਕਾ ਕਰਨਾ ਸ਼ੁਰੂ ਕਰ ਦਿੱਤਾ । ਬੱਬਰਾਂ ਨੇ ਜਦ ਪਿੰਡ ਘਿਰਿਆ ਵੇਖਿਆ ਤਾਂ ਉਨ੍ਹਾਂ ਮਤਾ ਪਕਾਇਆ ਕਿ ਕਿਸੇ ਤਰ੍ਹਾਂ ਸ਼ਾਮ ਤਕ ਮੁਕਾਬਲਾ ਕੀਤਾ ਜਾਵੇ ਤੇ ਰਾਤ ਦੇ ਹਨੇਰੇ ਵਿਚ ਬਚ ਕੇ ਨਿਕਲਿਆ ਜਾਵੇ । ਬੱਬਰ ਜਗਤ ਸਿੰਘ ਦਾ ਘਰ ਛੱਡ ਕੇ ਨਾਲ ਦੇ ਬਿਅੰਤ ਸਿੰਘ ਮਿਸਤਰੀ ਦੇ ਚੁਬਾਰੇ ਜਾ ਵੜੇ ਤਾਂ ਕਿ ਪਿੰਡ ਦੇ ਆਸ ਪਾਸ ਨੂੰ ਚੰਗੀ ਤਰ੍ਹਾਂ ਦੇਖ ਸਕਣ ।

ਚੁਬਾਰੇ ਚੜ੍ਹ ਕੇ ਉਨ੍ਹਾਂ ਜੈਕਾਰਾ ਛੱਡਿਆ ਤੇ ਡਿਪਟੀ ਕਮਿਸ਼ਨਰ ਜੇਕਬ ਵੱਲ ਗੋਲੀ ਛੱਡੀ। ਡੀ. ਸੀ. ਤੇ ਅਫ਼ਸਰ ਬਚਾਉ ਲਈ ਲੇਟ ਗਏ ਤੇ ਉਨ੍ਹਾਂ ਚੁਬਾਰੇ ਵੱਲ ਗੋਲੀਆਂ ਚਲਾਈਆਂ ਪਰ ਬੱਬਰਾਂ ਦਾ ਕੋਈ ਨੁਕਸਾਨ ਨਾ ਹੋਇਆ। ਡੀ. ਸੀ. ਨੇ ਕੰਧ ਦੀ ਓਟ ਲੈ ਕੇ ਪੁਕਾਰਿਆ ਕਿ ਬੱਬਰੋ ! ਮੁਕਾਬਲਾ ਨਾ ਕਰੋ ਹਥਿਆਰ ਰੱਖ ਦੋ ਤੋ ਮੈਂ ਤੁਮਾਰੀ ਜਾਨ ਬਖਸ਼ਾਨੇ ਕੀ ਕੋਸ਼ਿਸ਼ ਕਰ ਸਕਤਾ ਹੂੰ। ਬੱਬਰਾਂ ਨੇ ਡੀ. ਸੀ. ਨੂੰ ਸਾਹਮਣੇ ਆ ਕੇ ਲੜਨ ਲਈ ਵੰਗਾਰਿਆ। ਦੋ ਮਸ਼ੀਨ ਗੰਨਾਂ ਬੀੜੀਆਂ ਗਈਆਂ। ਬੱਬਰ ਫਿਰ ਵੀ ਇਕ ਅੱਧੀ ਗੋਲੀ ਪੁਲਿਸ ਤੇ ਛੱਡਦੇ ਰਹੇ। ਸ਼ਾਮ ਸਾਢੇ ਚਾਰ ਵਜੇ ਡੀ. ਸੀ. ਨੇ ਮਕਾਨ ਨੂੰ ਅੱਗ ਲਾਣ ਦਾ ਹੁਕਮ ਦੇ ਦਿੱਤਾ ਤਾਂ ਇਕ ਥਾਣੇਦਾਰ ਤੇ ਤਿੰਨ ਸਿਪਾਹੀਆਂ ਨੇ ਕੰਧਾਂ ਦੀ ਓਟ ਵਿਚ ਮਕਾਨ ਨੇੜੇ ਪੁੱਜ ਕੇ ਚੁਬਾਰੇ ਦੇ ਥੱਲੇ ਨੂੰ ਪਟਰੋਲ ਛਿੜਕ ਕੇ ਅੱਗ ਲਾ ਦਿਤੀ। ਬੂਹੇ ਤੇ ਤਾਕੀਆਂ ਬੰਦ ਹੋਣ ਕਰ ਕੇ ਬੱਬਰਾਂ ਨੂੰ ਇਸ ਕਾਰਵਾਈ ਦਾ ਪਤਾ ਨਾ ਲੱਗਾ। ਜਦ ਅੱਗ ਭੜਕ ਉਠੀ ਤੇ ਬੱਬਰਾਂ ਨੂੰ ਸੇਕ ਮਹਿਸੂਸ ਹੋਇਆ ਤਾਂ ਉਹ ਬਾਹਰ ਨਿਕਲੇ ਕੁਝ ਰਾਤ ਵੀ ਹੋ ਰਹੀ ਸੀ। ਬੰਤਾ ਸਿੰਘ ਤੇ ਜੁਆਲਾ ਸਿੰਘ ਦਰਵਾਜ਼ੇ ਰਾਹੀਂ ਭੱਜ ਨਿਕਲੇ ਤਾਂ ਸਾਹਮਣਿਓਂ ਮਸ਼ੀਨ ਗੰਨ ਦੇ ਨਾਲ ਢੇਰੀ ਹੋ ਗਏ। ਵਰਿਆਮ ਸਿੰਘ ਧੁੱਗਾ ਪਿਛਲੀ ਬਾਰੀ ਰਾਹੀਂ ਨਾਲ ਦੇ ਮਕਾਨ ਦੀ ਛਤ ਪੁਰ ਕੁੱਦ ਪਿਆ ਤੇ ਉਥੇ ਗਲੀ ਵਿਚ ਛਾਲ ਮਾਰੀ ਜਿਥੇ ਕੁਝ ਪੁਲਸੀਏ ਖੜੇ ਸਨ। ਉਸ ਨੇ ਜੈਕਾਰਾ ਛੱਡਿਆ ਤੇ ਗੋਲੀ ਨਾਲ ਹਮਲਾ ਕੀਤਾ। ਇਕ ਸਿਪਾਹੀ ਦੇ ਗੋਲੀ ਲੱਗੀ ਬਾਕੀ ਦੇ ਦੜ ਵਟ ਕੇ ਬਹਿ ਰਹੇ। ਵਰਿਆਮ ਸਿੰਘ ਸੱਜੇ-ਖੱਬੇ ਗੋਲੀਆਂ ਛੱਡਦਾ ਛਾਲਾਂ ਮਾਰਦਾ ਬਚ ਕੇ ਨਿਕਲ ਗਿਆ।

**ਬੱਬਰਾਂ ਦੀਆਂ ਗ੍ਰਿਫਤਾਰੀਆਂ** :—ਹੁਣ ਪੁਲਿਸ ਨੇ ਬਚ ਰਹੇ ਬੱਬਰਾਂ ਦੀਆਂ ਗ੍ਰਿਫ਼ਤਾਰੀਆਂ ਤੇਜ਼ ਕਰ ਦਿਤੀਆਂ। ਨਵੰਬਰ ਦਸੰਬਰ ਤੇ ਜਨਵਰੀ ਵਿਚ ਤਕਰੀਬਨ ਸਾਰੇ ਬੱਬਰ ਫੜ ਲਏ ਗਏ ਸਨ। ਬਾਹਰ ਕੋਈ ਅੱਠ ਦਸ ਹੀ ਰਹਿ ਗਏ ਸਨ। ਕੁਝ ਦੁਆਬੇ ਤੋਂ ਬਾਹਰ ਚਲੇ ਗਏ ਸਨ। ਮੁਖੀਆਂ ਚੋਂ ਸਿਰਫ ਵਰਿਆਮ ਸਿੰਘ ਧੁੱਗਾ ਹੀ ਬਾਹਰ ਸੀ ਜਿਸ ਨੇ ਦੁਆਬਾ ਛੱਡ ਕੇ ਲਾਇਲਪੁਰ ਠੀਕਰੀ ਵਾਲਾ ਵਿਖੇ ਰਹਿਣਾ ਸ਼ੁਰੂ ਕਰ ਦਿਤਾ। ਗ੍ਰਿਫ਼ਤਾਰ ਕੀਤੇ ਬੱਬਰਾਂ ਪੁਰ ਕਈ ਤਰ੍ਹਾਂ ਦੇ ਜ਼ੁਲਮ ਢਾਹੇ ਗਏ। 4 ਅਪ੍ਰੈਲ 1924 ਤਕ 91 ਗ੍ਰਿਫਤਾਰ ਬੱਬਰ ਸ਼ੈਸ਼ਨ ਸਪੁਰਦ ਕੀਤੇ ਅਤੇ 2 ਜੂਨ 1924 ਨੂੰ ਮਿ: ਜੇ. ਕੇ. ਟੈਪ ਦੀ ਅਦਾਲਤ ਵਿਚ ਬੱਬਰ ਕੇਸ ਆਰੰਭ ਹੋਇਆ।

## ਵਰਿਆਮ ਸਿੰਘ ਧੁੱਗਾ ਦੀ ਸ਼ਹੀਦੀ :

ਇਸ ਦੌਰਾਨ ਵਰਿਆਮ ਸਿੰਘ ਧੁੱਗਾ ਦੀ ਮੁਖਬਰੀ ਉਨ੍ਹਾਂ ਹੀ ਕਰ ਦਿਤੀ ਜਿਨ੍ਹਾਂ ਪਾਸ ਉਹ ਬਾਰ ਵਿਚ ਰਹਿ ਰਿਹਾ ਸੀ। ਇਨਾਮ ਤਾਂ ਉਸ ਦੇ ਸਿਰ ਤੇ ਹੈ ਹੀ ਸੀ। 8 ਜੂਨ 1924 ਨੂੰ ਸਵੇਰੇ ਉਹ ਇਕੱਲਾ ਮੁਰੱਬਿਆਂ ਵਿਚ ਫਿਰ ਰਿਹਾ ਸੀ ਕਿ ਦੂਰੋਂ ਉਸ ਨੇ ਪੁਲਿਸ ਆਉਂਦੀ ਡਿੱਠੀ ਅਤੇ ਸਮਝ ਲਿਆ ਇਹ ਗਿੱਦੜਾਂ ਦੇ ਭੱਤੇ ਹਾਰੇ ਹੀ ਹਨ। ਉਹ ਮਕਾਨ ਵਲ ਨੂੰ ਦੌੜਿਆ, ਜਿਥੇ ਉਸ ਦੀ ਬੰਦੂਕ ਪਈ ਸੀ। ਅੰਦਰ ਵੜਦਿਆਂ ਉਸ ਨੇ ਦਰਵਾਜ਼ਾ ਬੰਦ ਕਰ ਲਿਆ ਤੇ ਪੁਲਿਸ ਵੱਲ ਗੋਲੀ ਛੱਡੀ। ਸਿਪਾਹੀ ਇਕ ਦਮ ਲੰਮੇ ਪੈ ਗਏ। ਸੁਪਰੀਟੈਂਡੈਂਟ

ਡੀਗੇਲ ਨੇ ਫਿਰ ਅੱਗੇ ਵਧਣ ਦਾ ਹੁਕਮ ਕੀਤਾ। ਅੱਗੋਂ ਵਰਿਆਮ ਸਿੰਘ ਨੇ ਫਾਇਰ ਕੀਤੇ। ਪੁਲਿਸ ਉੱਠਦੀ ਲੰਮੀ ਪੈਂਦੀ ਮਕਾਨ ਵੱਲ ਵਧ ਰਹੀ ਸੀ। ਵਰਿਆਮ ਸਿੰਘ ਨੇ ਸੋਚਿਆ ਕਿ ਕਿਧਰੇ ਮੁੰਡੇਰ ਵਾਂਗ ਫਿਰ ਪੁਲਿਸ ਅੱਗ ਨਾ ਲਾ ਦੇਵੇ। ਉਹ ਮੌਕਾ ਤਾੜ ਕੇ ਜਦ ਡੀਗੇਲ ਸਾਹਮਣੇ ਸੀ ਤਾਂ ਇਕ-ਦਮ ਦਰਵਾਜ਼ਾ ਖੋਲ੍ਹ ਦਿੱਤਾ। ਡੀਗੇਲ ਭੱਜਣ ਲੱਗਾ ਤਾਂ ਵਰਿਆਮ ਸਿੰਘ ਨੇ ਗੱਜ ਕੇ ਠਹਿਰਣ ਦੀ ਆਵਾਜ਼ ਦੇ ਕੇ ਗੋਲੀਆਂ ਦਾਗ ਦਿੱਤੀਆਂ। ਡੀਗੇਲ ਤਾਂ ਨਕਾਰਾ ਹੋ ਗਿਆ ਪਰ ਉਧਰੋਂ ਚਾਰੇ ਪਾਸਿਉਂ ਵਰਿਆਮ ਸਿੰਘ ਤੇ ਗੋਲੀਆਂ ਚੱਲੀਆਂ, ਜਿਨ੍ਹਾਂ ਨਾਲ ਉਹ ਛਾਨਣੀ ਛਾਨਣੀ ਹੋ ਕੇ ਸ਼ਹੀਦ ਹੋ ਗਿਆ।

ਬੱਬਰਾਂ ਦੀਆਂ ਮੈਦਾਨੇ ਜੰਗ ਵਿਚ ਪੁਰਜ਼ਾ ਪੁਰਜ਼ਾ ਕੱਟ ਕੇ ਆਖਰੀ ਦਮ ਤਕ ਗਜਦਿਆਂ ਹੋਇਆਂ ਸ਼ਹੀਦੀਆਂ ਦੇਣ ਨੇ ਇਲਾਕੇ ਵਿਚ ਧੁਮਾਂ ਪਾ ਦਿੱਤੀਆਂ। ਪੁਲਿਸ ਤੇ ਫੌਜ ਵੀ ਪ੍ਰਭਾਵਿਤ ਹੋਏ ਬਿਨਾਂ ਨਾ ਰਹਿ ਸਕੀ। ਬਾਕੀ ਬਚ ਰਹੇ ਕੁਝ ਕੁ ਬੱਬਰ ਦੁਆਬੇ ਤੋਂ ਕਾਫੀ ਦੂਰ ਲੰਘ ਗਏ ਤਾਂ ਜੁ ਪੁਲਿਸ ਦੀ ਮਾਰ ਤੋਂ ਬਚ ਜਾਣ। ਅੱਠ ਦਸ ਸਾਲ ਦੇ ਬਾਅਦ ਉਨ੍ਹਾਂ ਫਿਰ ਵਾਪਿਸ ਆ ਕੇ ਕੁਝ ਚੋਣਵੇਂ ਦੁਸ਼ਟਾਂ ਦਾ ਸਫਾਇਆ ਕੀਤਾ।

**ਬੱਬਰ ਕੇਸ** :—2 ਜੂਨ 1924 ਨੂੰ ਸੈਸ਼ਨ ਵਿਚ ਕੇਸ ਆਰੰਭ ਹੋਣ ਤੋਂ ਪਹਿਲਾਂ ਬੱਬਰਾਂ ਨੂੰ ਆਪਣੇ ਵਾਸਤੇ ਵਕੀਲਾਂ ਦੀ ਖਿਦਮਤ ਹਾਸਲ ਕਰਨ ਲਈ ਆਖਿਆ ਗਿਆ ਤਾਂ 9 ਬੱਬਰਾਂ ਨੇ ਵਕੀਲਾਂ ਦੀ ਸਹਾਇਤਾ ਲੈਣ ਤੋਂ ਉੱਕੀ ਨਾਂਹ ਕਰ ਦਿੱਤੀ। ਜੱਥੇਦਾਰ ਕਿਸ਼ਨ ਸਿੰਘ ਨੇ ਐਲਾਨ ਕੀਤਾ ਕਿ ਉਹਨਾਂ ਨੂੰ ਹਕੂਮਤ ਉਤੇ ਕੋਈ ਵਿਸ਼ਵਾਸ ਨਹੀਂ। ਇਹ ਅਦਾਲਤਾਂ ਵਿਖਾਵਾ ਤੇ ਫਰੇਬ ਹਨ। ਅਸੀਂ ਇਸ ਡਰਾਮੇ ਵਿਚ ਹਿੱਸਾ ਲੈਣਾ ਬੇਅਰਥ ਸਮਝਦੇ ਹਾਂ ਕਿਉਂਕਿ ਫੈਸਲਾ ਉਹੀ ਹੋਣਾ ਹੈ ਜੋ ਹਕੂਮਤ ਚਾਹੁੰਦੀ ਹੈ। ਜੱਜ ਨੇ ਭਰੋਸਾ ਦੁਆਇਆ ਕਿ ਉਹ ਬਿਲਕੁਲ ਇਨਸਾਫ਼ ਕਰੇਗਾ, ਤੁਸੀਂ ਵਕੀਲ ਜ਼ਰੂਰ ਕਰੋ ਪ੍ਰੰਤੂ ਬੱਬਰਾਂ ਨੇ ਇਨਕਾਰ ਕਰ ਦਿਤਾ। ਇਸ ਤੋਂ ਬਾਅਦ ਜੱਜ ਨੇ ਹੁਕਮ ਦਿਤਾ ਕਿ ਜੋ ਬਾਕੀ 76 ਬੱਬਰਾਂ ਵਾਸਤੇ ਵਕੀਲ ਕੀਤਾ ਗਿਆ ਹੈ ਇਹਨਾਂ ਨੌਂਆ ਵਾਸਤੇ ਅਤੇ ਬਾਕੀ ਛੇ ਜੋ ਵਕੀਲ ਦੀ ਸਮਰੱਥਾ ਨਹੀਂ ਸਨ ਰਖਦੇ ਵਾਸਤੇ ਭੀ ਉਹੀ ਵਕੀਲ ਨੀਯਤ ਕੀਤਾ ਜਾਵੇ।

ਕੇਸ ਬਹੁਤ ਲੰਮਾ ਅਰਸਾ ਚਲਦਾ ਰਿਹਾ। ਕੇਸ ਦੇ ਦੌਰਾਨ ਤਿੰਨ ਬੱਬਰ ਜੇਲ੍ਹ ਅੰਦਰ ਹੀ ਚਲਾਣਾ ਕਰ ਗਏ। 22 ਵਾਅਦਾ-ਮਾਫ ਗਵਾਹ ਬਣੇ ਜਿਨ੍ਹਾਂ ਵਿਚੋਂ ਇਕ ਜੱਜ ਅੱਗੇ ਜਾ ਕੇ ਖਮੋਸ਼ ਰਿਹਾ ਤੇ ਆਪਣੇ ਸਾਥੀਆਂ ਵਿਰੁੱਧ ਜ਼ਬਾਨ ਨਾ ਹਿਲਾਈ। ਬਾਕੀ 21 ਵਾਅਦਾ-ਮਾਫ ਗਵਾਹਾਂ ਨੇ ਅਦਾਲਤ ਵਿਚ ਬਿਆਨ ਦਿੱਤੇ।

ਜਦੋਂ ਜੱਜ ਨੇ ਜੱਥੇਦਾਰ ਕਿਸ਼ਨ ਸਿੰਘ ਨੂੰ ਉਨ੍ਹਾਂ ਵਿਰੁਧ ਇਲਜ਼ਾਮ ਬਾਰੇ ਕੁਝ ਕਹਿਣ ਲਈ ਪੁਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਉਹ ਜ਼ਬਾਨੀ ਦੀ ਜਗ੍ਹਾ ਲਿਖਤੀ ਬਿਆਨ ਦੇਣਗੇ। ਜੱਜ ਨੇ ਇਨਕਾਰ ਕਰ ਦਿੱਤਾ ਪਰ ਜੱਥੇਦਾਰ ਕਿਸ਼ਨ ਸਿੰਘ ਦੇ ਜ਼ਿੱਦ ਕਰਨ ਤੇ ਲਿਖਤੀ ਬਿਆਨ ਦੇਣ ਦੀ ਇਜ਼ਾਜਤ ਦੇ ਦਿੱਤੀ। ਜੱਥੇਦਾਰ ਦੇ ਬਿਆਨ ਦਾ ਸਾਰ ਅੰਸ਼ ਇਸ ਤਰ੍ਹਾਂ ਹੈ : ਸ: ਅਜੀਤ ਸਿੰਘ ਦੀ ਨਜ਼ਰਬੰਦੀ, ਰਕਾਬਗੰਜ ਗੁਰਦੁਆਰੇ ਦੀ ਕੰਧ ਦੇ ਢਾਏ ਜਾਣ, ਬਜ-ਬਜ ਦੇ ਸਾਕੇ, ਰੌਲਟ ਐਕਟ, ਜਲ੍ਹਿਆਂ ਵਾਲੇ ਬਾਗ ਦੀ ਖੂਨੀ ਹੋਲੀ ਤੇ ਮਾਰਸ਼ਲ ਲਾਅ ਨੇ ਮੇਰੇ ਅੰਦਰ ਬਰਤਾਨਵੀ ਸਰਕਾਰ ਵਿਰੁੱਧ ਨਫ਼ਰਤ ਭਰ ਦਿੱਤੀ ਸੀ। ਮੈਂ ਮਾਰਚ 1921

ਵਿਚ ਪੈਨਸ਼ਨ ਪੁਰ ਆ ਕੇ ਅਕਾਲੀ ਸਜ ਗਿਆ ਅਤੇ ਅਪ੍ਰੈਲ 1921 ਵਿਚ ਅਕਾਲੀ ਦਲ ਦਾ ਸਕੱਤਰ ਬਣਾਇਆ ਗਿਆ। ਛੇਤੀ ਹੀ ਮੇਰੀ ਗ੍ਰਿਫਤਾਰੀ ਦੇ ਵਰੰਟ ਜਾਰੀ ਹੋ ਗਏ, ਜਿਸ ਕਰ ਕੇ ਮੈਂ ਚੱਕਰਵਰਤੀ ਹੋ ਗਿਆ ਤੇ ਵੱਖੋ-ਵੱਖ ਥਾਵਾਂ ਪੁਰ 357 ਤਕਰੀਰਾਂ ਕੀਤੀਆਂ। ਸਰਕਾਰ ਨੇ ਪੰਜਾਬ ਵਿਚ ਬੇਗਿਣਤ ਜ਼ੁਲਮ ਕੀਤੇ ਹਨ। ਹਵਾਲਾਤਾਂ ਵਿਚ ਸੈਂਕੜੇ ਕਿਸਮ ਦੇ ਤਸੀਹੇ ਦਿਤੇ। ਬੇਗੁਨਾਹਾਂ ਨੂੰ ਫੜ ਫੜ ਕੇ ਜੇਲ੍ਹੀਂ ਸੁੱਟਿਆ ਗਿਆ। ਲੋਕਾਂ ਪੁਰ ਦਬਾਅ ਪਾ ਕੇ ਝੂਠੀਆਂ ਗਵਾਹੀਆਂ ਪੈਦਾ ਕੀਤੀਆਂ। ਕਰਮ ਸਿੰਘ ਦੌਲਤਪੁਰ ਤੇ ਉਸ ਦੇ ਜੱਥੇ ਨੇ ਝੋਲੀ-ਚੁਕਾਂ ਦੇ 'ਸੁਧਾਰ' ਦਾ ਕੰਮ ਕਰ ਕੇ ਆਪਣੇ ਪੁਰਾਤਨ ਸਿੱਖ ਬਜ਼ੁਰਗਾਂ ਦੇ ਪਾਏ ਪੂਰਨਿਆਂ ਪੁਰ ਚਲਣ ਦਾ ਠੀਕ ਯਤਨ ਕੀਤਾ ਹੈ। ਸਿੱਖ ਇਤਿਹਾਸ ਦਸਦਾ ਹੈ ਕਿ 'ਸੁਧਾਰ' ਹੋਣਾ ਲਾਜ਼ਮੀ ਹੈ। ਵਾਅਦਾ ਮਾਫਾਂ ਦਾ ਪੁਲਿਸ ਦੀਆਂ ਉਂਗਲੀਆਂ ਪੁਰ ਨੱਚ ਕੇ ਆਪਣੇ ਸਾਥੀਆਂ ਵਿਰੁੱਧ ਬਿਆਨ ਦੇਣਾ ਡੁੱਬ ਕੇ ਮਰਨ ਵਾਲੀ ਗੱਲ ਹੈ.........ਆਦਿ। ਇਹ ਬਿਆਨ ਕੋਈ ਸੌ ਸਫੇ ਦਾ ਸੀ।

**ਫੈਸਲਾ** :—ਅਖੀਰ 28 ਫਰਵਰੀ 1925 ਨੂੰ ਫੈਸਲਾ ਦਿਤਾ ਗਿਆ। ਇਸ ਵਿਚ 5 ਬੱਬਰਾਂ ਨੂੰ ਫਾਂਸੀ 11 ਨੂੰ ਉਮਰ ਕੈਦ ਤੇ ਕਾਲੇ ਪਾਣੀ ਦੀ ਸਜ਼ਾ 38 ਆਦਮੀਆਂ ਨੂੰ ਚਾਰ ਸਾਲ ਤੋਂ ਲੈ ਕੇ 11 ਸਾਲ ਤਕ ਅੱਡ ਅੱਡ ਸਜ਼ਾਵਾਂ ਅਤੇ 34 ਆਦਮੀ ਬਰੀ ਕੀਤੇ ਗਏ। ਬਹੁਤ ਸਾਰੇ ਲੋਕਾਂ ਨੇ ਜੱਥੇਦਾਰ ਕਿਸ਼ਨ ਸਿੰਘ ਉਤੇ ਹਾਈਕੋਰਟ ਵਿਚ ਅਪੀਲ ਦਾ ਜ਼ੋਰ ਪਾਇਆ। ਲੋਕਾਂ ਦੇ ਕਹਿਣ ਤੇ ਹਾਈ ਕੋਰਟ ਵਿਚ ਅਪੀਲ ਕੀਤੀ ਗਈ। ਜਿਸ ਦੇ ਫ਼ੈਸਲੇ ਅਨੁਸਾਰ 6 ਨੂੰ ਫਾਂਸੀ 38 ਨੂੰ ਦੋ ਮਹੀਨੇ ਤੋਂ ਲੈ ਕੇ 7 ਸਾਲ ਤਕ ਦੀ ਕੈਦ ਤੇ 10 ਨੂੰ ਕਾਲੇ ਪਾਣੀ ਦੀ ਸਜ਼ਾ ਤੇ 34 ਨੂੰ ਬਰੀ ਕਰ ਦਿੱਤਾ ਗਿਆ।

**ਛੇ ਬੱਬਰਾਂ ਨੂੰ ਫਾਂਸੀ** :—27 ਫਰਵਰੀ 1926 ਨੂੰ ਜੱਥੇਦਾਰ ਕਿਸ਼ਨ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੂੰ ਫਾਂਸੀ ਲੱਗਣੀ ਸੀ ਉਸ ਤੋਂ ਪਹਿਲੀ ਰਾਤ ਨੂੰ ਜੱਥੇਦਾਰ ਨੇ ਕੜਕਵੀਂ ਆਵਾਜ਼ ਵਿਚ ਤਕਰੀਰ ਕੀਤੀ ਜਿਸ ਦਾ ਸਾਰ-ਅੰਸ਼ ਇਸ ਤਰ੍ਹਾਂ ਹੈ:—

"ਸਾਡੇ ਧੰਨ ਭਾਗ ਹਨ ਕਿ ਅਸੀਂ ਅੱਜ ਉਨ੍ਹਾਂ ਸੈਂਕੜੇ ਦੇਸ਼-ਭਗਤਾਂ ਦੀ ਸਫ ਵਿਚ ਖੜੇ ਹੋਣ ਵਾਲੇ ਹਾਂ, ਜੋ ਆਪਣੀ ਮਾਤ-ਭੂਮੀ ਦੀ ਬੰਦ-ਖਲਾਸ ਦਾ ਘੋਲ ਕਰਦੇ ਹੋਏ ਫਾਂਸੀ ਦੇ ਤਖ਼ਤੇ ਪੁਰ ਚੜ੍ਹੇ! ਅਜ ਸਾਡਾ ਵੈਰੀ ਭੀ ਖੁਸ਼ ਹੁੰਦਾ ਹੋਵੇਗਾ, ਪਰ ਹਕੀਕੀ ਖੁਸ਼ੀ ਸਾਨੂੰ ਹੈ, ਕਿਉਂਕਿ ਅਸੀਂ ਆਪਣਾ ਬਚਨ ਤੇ ਫਰਜ਼ ਪੂਰਾ ਕਰ ਰਹੇ ਹਾਂ ਅਤੇ ਅਮਰ ਹੋ ਰਹੇ ਹਾਂ। ਦੁਸ਼ਮਨ ਦੀ ਖੁਸ਼ੀ ਵਕਤੀ ਹੈ। ਉਹ ਸਮਝਦਾ ਹੈ ਕਿ ਸਾਨੂੰ ਰਸਤੇ ਵਿਚੋਂ ਦੂਰ ਕਰ ਕੇ ਉਹ ਬੇਫਿਕਰੀ ਨਾਲ ਮੁਲਕ ਨੂੰ ਲੁੱਟ ਸਕੇਗਾ ਪਰ ਇਹ ਉਸ ਦੀ ਭੁੱਲ ਹੈ। ਸ਼ਹੀਦਾਂ ਦੇ ਖੂਨ ਦੇ ਕਤਰੇ ਇਨਕਲਾਬੀ ਸ਼ਕਤੀ ਦੇ ਬੀਜ ਹਨ, ਜੋ ਦੁਨੀਆਂ ਵਿਚੋਂ ਸਦਾ ਲਈ ਜ਼ੁਲਮ ਤੇ ਜਬਰ ਦਾ ਨਾਸ ਕਰ ਦੇਣਗੇ। ਉਹ ਦਿਨ ਬਹੁਤ ਨੇੜੇ ਹੈ ਜਦ ਇਹ ਸ਼ਕਤੀ ਭਾਰਤ ਵਿਚੋਂ ਬਰਤਾਨਵੀ ਹਕੂਮਤ ਦੀ ਜੜ੍ਹ ਉਖੇੜ ਦੇਵੇਗੀ। ਸ਼ਹੀਦਾਂ ਦਾ ਖੂਨ ਇਸ ਇਨਕਲਾਬੀ ਸ਼ਕਤੀ ਨੂੰ ਪ੍ਰਚੰਡ ਕਰ ਰਿਹਾ ਹੈ। ਸ਼ੁਕਰ ਹੈ ਕਿ ਸਾਨੂੰ ਵੀ ਇਸ ਮਹਾਨ ਸ਼ਕਤੀ ਦਾ ਇਕ ਤੁੱਛ ਹਿੱਸਾ ਬਣਨ ਦਾ ਮਾਣ ਪ੍ਰਾਪਤ ਹੋਇਆ ਹੈ।

ਇਹ ਹਕੂਮਤ ਇੰਨੀ ਕਮਜ਼ੋਰ ਹੋ ਚੁੱਕੀ ਹੈ ਕਿ ਇਕ ਬੱਬਰ ਜੱਥੇ ਨੇ ਹੀ ਇਸ ਨੂੰ

ਡੇਢ ਦੋ ਸਾਲ ਵਾਸਤੇ ਇਕ ਖਾਸ ਇਲਾਕੇ ਵਿਚ ਨਾਕਾਮ ਕਰ ਦਿੱਤਾ ਸੀ। ਜਦੋਂ ਥਾਂ ਪੁਰ ਥਾਂ ਅਜਿਹੇ ਜੱਥੇ ਉਠ ਖੜੋਤੇ ਤਾਂ ਇਸ ਹਕੂਮਤ ਦਾ ਕੀ ਹਾਲ ਹੋਵੇਗਾ।"

"ਸਾਡੀ ਆਖਰੀ ਇੱਛਾ ਹੈ ਕਿ ਸਾਡਾ ਦੇਸ਼ ਸਾਡੇ ਨਾਲ ਦੇ ਜੀਊਂਦੇ ਰਹਿਣ ਵਾਲੇ ਬੱਬਰਾਂ ਦੀਆਂ ਅੱਖਾਂ ਸਾਹਮਣੇ ਆਜ਼ਾਦ ਹੋ ਜਾਵੇ। ਸਾਨੂੰ ਇਹ ਭੀ ਵਿਸ਼ਵਾਸ ਹੈ ਕਿ ਅਜਿਹਾ ਹੋ ਕੇ ਰਹੇਗਾ।"

ਤੜਕਾ ਹੋਇਆ ਤਾਂ ਬੱਬਰਾਂ ਨੇ ਇਕ ਧੁਨ ਹੋ ਕੇ ਪਾਠ ਕੀਤਾ। ਵਕਤ ਨੇੜੇ ਆਉਂਦਾ ਗਿਆ। ਸੁਪਰੀਟੈਂਡੈਂਟ, ਦਰੋਗਾ, ਮੈਜਿਸਟਰੇਟ, ਡਾਕਟਰ, ਨੰਬਰਦਾਰ ਅਤੇ ਜੇਲ੍ਹ-ਪੁਲਿਸ ਕੋਠੀਆਂ ਦੇ ਅੱਗੇ ਆ ਖਲੋਤੇ। ਬੱਬਰਾਂ ਨੂੰ ਬਾਹਰ ਕੱਢਿਆ ਗਿਆ ਤਾਂ ਉਹ ਜਲੂਸ ਬਣਾ ਕੇ ਜੈਕਾਰੇ ਛੱਡਦੇ ਹੋਏ ਫਾਂਸੀ ਦੇ ਤਖਤੇ ਵੱਲ ਵਧੇ। ਜਿਵੇਂ ਉਹ ਕਿਸੇ ਮੁਹਿੰਮ ਨੂੰ ਫਤਹਿ ਕਰਨ ਜਾ ਰਹੇ ਸਨ। ਆਮ ਹਾਲਾਤ ਦੇ ਉਲਟ ਬੱਬਰਾਂ ਦੇ ਰੋਹ ਭਰੇ ਚਿਹਰੇ ਦਗ-ਦਗ ਕਰ ਰਹੇ ਸਨ। ਉਨ੍ਹਾਂ ਦੀਆਂ ਧੌਣਾਂ ਉੱਚੀਆਂ ਸਨ, ਪਰ ਜੇਲ੍ਹ-ਸਟਾਫ ਨੇ ਊਂਧੀ ਪਾ ਛੱਡੀ ਸੀ। ਬਾਕੀ ਦੇ ਬੱਬਰ ਕੈਦੀ ਜੈਕਾਰੇ ਛੱਡ ਕੇ ਆਪਣੇ ਸਾਥੀਆਂ ਦਾ ਉੱਤਰ ਦੇ ਰਹੇ ਸਨ। ਜੇਲ੍ਹ ਵਿਚ ਇਕ ਕੁਹਰਾਮ ਮਚਿਆ ਹੋਇਆ ਸੀ।

ਆਖਰ ਛੇ ਬੱਬਰ ਫਾਂਸੀ ਦੇ ਤਖ਼ਤੇ ਪੁਰ ਖਲੋ ਗਏ ਜਾਣੋ ਦੂਲੇ ਫੋਟੋ ਖਿਚਾਉਣ ਲਗੇ ਸਨ। ਜੱਥੇਦਾਰ ਨੇ ਫਿਰ ਇਕ ਦਿਲ-ਖਿਚਵੀਂ ਛੋਟੀ ਜਿਹੀ ਤਕਰੀਰ ਕੀਤੀ ਜਿਸ ਨੂੰ ਸੁਣ ਕੇ ਜੇਲ੍ਹ-ਸੁਪਰੀਟੈਂਡੈਂਟ ਦੀਆਂ ਅੱਖੀਆਂ ਵਿਚੋਂ ਤ੍ਰਪ-ਤ੍ਰਪ ਨੀਰ ਵਗ ਤੁਰਿਆ। ਉਹ ਬੋਲ ਉਠਿਆ "ਇਹੋ ਜਿਹੇ ਲਾਇਕ ਆਦਮੀ ਨੂੰ ਫ਼ਾਂਸੀ ਦੀ ਸਜ਼ਾ ਦੇ ਕੇ ਜੱਜ ਨੇ ਗਲਤੀ ਕੀਤੀ ਹੈ" ਜੱਥੇਦਾਰ ਮੁਸਕਰਾਏ ਤੇ ਆਖਿਆ, **"ਤੇਰੇ ਹੰਝੂ ਇਸ ਲਈ ਨਿਕਲੇ ਹਨ ਕਿ ਤੇਰੇ ਮਨ ਨੂੰ ਭੀ ਜਾਬਰ ਹਕੂਮਤ ਦੀ ਗੁਲਾਮੀ ਦਾ ਅਹਿਸਾਸ ਹੋਇਆ ਹੈ, ਸਾਨੂੰ ਲਾਲੀਆਂ ਇਸ ਲਈ ਚੜ੍ਹ ਗਈਆਂ ਹਨ ਕਿ ਸਾਡੇ ਮਨਾਂ ਵਿਚ ਸਵਤੰਤ੍ਰਤਾ ਦੀ ਭਾਵਨਾ ਦਾ ਦੀਪ ਲਟ ਲਟ ਜਗ ਰਿਹਾ ਹੈ।"**

ਤਖਤੇ ਡਿੱਗ ਪਏ—ਛੇ ਸੂਰਬੀਰ ਹਵਾ ਵਿਚ ਲਟਕ ਰਹੇ ਸਨ।

ਬੱਬਰਾਂ ਨੇ ਖਿੜੇ ਮੱਥੇ ਸਭ ਸਜ਼ਾਵਾਂ ਪ੍ਰਵਾਨ ਕੀਤੀਆਂ, ਪਰ ਇਸ ਨਾਲ ਬੱਬਰ ਲਹਿਰ ਦਾ ਅੰਤ ਨਹੀਂ ਹੋਇਆ। ਕੁਝ ਕੁ ਜੋਸ਼ੀਲੇ ਬੱਬਰਾਂ ਨੇ 1933 ਤੋਂ ਫਿਰ ਕੌਮ-ਧਰੋਹੀਆਂ ਤੋਂ ਬਦਲੇ ਲੈਣੇ ਆਰੰਭ ਕਰ ਦਿੱਤੇ। ਮਈ 1933 ਨੂੰ ਬੇਲਾ ਸਿੰਘ ਨੂੰ ਪਾਰ ਬੁਲਾਇਆ। ਜੂਨ 1936 ਵਿਚ ਅਨੂਪ ਸਿੰਘ ਗੱਦਾਰ ਦਾ ਵੀ ਸਫਾਇਆ ਕਰ ਦਿੱਤਾ। ਮਾਰਚ 1940 ਵਿਚ ਧੰਨਾ ਸਿੰਘ ਨੂੰ ਮਰਵਾਣ ਵਾਲੇ ਕਰਮ ਸਿੰਘ ਨੂੰ ਭੀ ਝਟਕਾ ਦਿੱਤਾ। ਗੁਰੂ ਕੇ ਬਾਗ ਵਿਚ ਮਾਰ ਕੁਟਾਈ ਕਰਨ ਵਾਲੇ ਬੀ. ਟੀ: ਸੁਪਰਡੈਂਟ ਪੁਲਿਸ ਦਾ ਕੰਡਾ ਵੀ ਪੰਜ ਬੱਬਰਾਂ ਨੇ ਕੱਢ ਦਿੱਤਾ। ਊਧਮ ਸਿੰਘ ਸੁਨਾਮ ਪਿੰਡ ਨੇ ਬੱਬਰ ਬਾਬੂ ਸੰਤਾ ਸਿੰਘ ਤੋਂ ਅਗਵਾਈ ਲੈ ਕੇ ਹੀ ਇੰਡੀਆ ਹਾਊਸ ਲੰਡਨ ਵਿਚ ਮਾਈਕਲ ਓਡਵਾਇਰ ਨੂੰ 17 ਮਾਰਚ 1940 ਨੂੰ ਗੋਲੀਆਂ ਨਾਲ ਸਦਾ ਦੀ ਨੀਂਦ ਸੁਲਾ ਦਿੱਤਾ। ਇਨ੍ਹਾਂ ਬੱਬਰਾਂ ਨੂੰ ਫ਼ਾਂਸੀ ਦੀ ਸਜ਼ਾ ਭੁਗਤਣੀ ਪਈ, ਜੋ ਇਨ੍ਹਾਂ ਨੇ ਖਿੜੇ ਮਥੇ ਪ੍ਰਵਾਨ ਕੀਤੀ।

**ਬੱਬਰ ਅਕਾਲੀ ਲਹਿਰ ਦਾ ਮਕਸਦ ਤੇ ਪਰੋਗਰਾਮ :**—ਬੱਬਰਾਂ ਨੇ ਸਿੱਖੀ

ਅਣਖ ਨੂੰ ਮੁੜ ਸੁਰਜੀਤ ਕਰਨ ਅਤੇ ਧਾਰਮਿਕ ਅਸਥਾਨਾਂ ਨੂੰ ਬਦਚਲਨ ਬਦਮਾਸ਼ ਅਤੇ ਅਧਰਮੀ ਉਦਾਸੀ ਸਾਧੂਆਂ ਦੇ ਪੰਜੇ ਤੋਂ ਮੁਕਤ ਕਰਨ ਲਈ ਅਕਾਲੀ ਲਹਿਰ ਨੂੰ ਮਿਲ-ਵਰਤਣ ਦਿਤੀ। ਧਾਰਮਿਕ ਆਜ਼ਾਦੀ ਲਈ ਸ਼ਾਂਤਮਈ ਦੀ ਪਾਲਿਸੀ ਨੂੰ ਅਪਨਾਇਆ ਜੋ ਜ਼ੁਲਮ ਸਿੱਖਾਂ ਪੁਰ ਹੋ ਰਹੇ ਸਨ ਉਨ੍ਹਾਂ ਵੰਗਾਰ ਸਮਝ ਕੇ, ਦੁਸ਼ਟਾਂ ਨੂੰ ਸੋਧਣ ਦਾ ਬੀੜਾ ਚੁਕਿਆ। ਇਨ੍ਹਾਂ ਦਾ ਨਿਸ਼ਾਨਾ ਸੀ ਕਿ 500 ਇੰਨਕਲਾਬੀ ਪੰਜਾਬ ਵਿਚ ਤਿਆਰ ਹੋ ਜਾਣ ਤਾਂ ਹਕੂਮਤ ਦਾ ਤਖਤਾ ਪਲਟ ਸਕਦਾ ਹੈ ਤੇ ਗੁਰਦੁਆਰੇ ਆਪੇ ਹੀ ਆਜ਼ਾਦ ਹੋ ਜਾਣਗੇ। ਆਪਣੇ ਮਕਸਦ ਦੀ ਪ੍ਰਾਪਤੀ ਲਈ ਬੱਬਰਾਂ ਨੇ ਹਥਿਆਰ ਇਕੱਠੇ ਕਰਨ ਫੌਜੀਆਂ ਤੇ ਕਿਸਾਨਾਂ ਵਿਚ ਹਕੂਮਤ ਵਿਰੁੱਧ ਪ੍ਰਚਾਰ ਕਰਨ ਨੂੰ ਆਪਣਾ ਪ੍ਰੋਗਰਾਮ ਬਣਾਇਆ।

ਜਜ ਆਪਣੇ ਫੈਸਲੇ ਦੇ ਸਫਾ 3 ਪੁਰ ਲਿਖਦਾ ਹੈ:

"ਭੜਕਾਊ ਤਕਰੀਰਾਂ ਅਤੇ ਇਨਕਲਾਬੀ ਪਰਚੇ ਛਾਪ ਕੇ, ਵੰਡ ਕੇ, ਹਕੂਮਤ ਵਿਰੁੱਧ ਇਕ ਭਾਰੀ ਮੁਹਿੰਮ ਛੇੜੀ ਗਈ...ਨਾਲੋਂ ਨਾਲ ਅਜਿਹਾ ਤਹਿਲਕਾ ਮਚਾਉਣਾ ਚਾਹੁੰਦੇ ਸਨ ਜਿਸ ਨਾਲ ਗੌਰਮਿੰਟ ਦੇ ਵਫਾਦਾਰਾਂ ਤੇ ਮਦਦਗਾਰਾਂ ਦੇ ਸਾਹ ਸੁਕ ਜਾਣ ਤਾਂ ਜੁ ਲਹਿਰ ਨੂੰ ਦਬਾਉਣ ਜਾਂ ਰੋਕਣ ਦੀਆਂ ਸਰਕਾਰੀ ਕੋਸ਼ਿਸ਼ਾਂ ਨਕਾਰਾ ਹੋ ਜਾਣ।"

**ਪ੍ਰਾਪਤੀਆਂ** :—ਇਸ ਲਹਿਰ ਦੀ ਸਭ ਤੋਂ ਵੱਡੀ ਪ੍ਰਾਪਤੀ ਇਹ ਮੰਨੀ ਜਾ ਸਕਦੀ ਹੈ ਕਿ ਇਹਨਾਂ ਦੇ ਕੰਮਾਂ ਨੇ ਗੁਰਦੁਆਰਾ ਸੁਧਾਰ ਲਹਿਰ (ਜਿਸ ਨੇ ਸ਼ਾਂਤਮਈ ਦੀ ਪਾਲਿਸੀ ਅਪਨਾਈ ਹੋਈ ਸੀ) ਲਈ ਇਕ ਵਾੜ ਦਾ ਕੰਮ ਕੀਤਾ। ਸਰਕਾਰ ਲਈ ਸ਼ਾਂਤਮਈ ਅਕਾਲੀ ਦੂਜੇ ਨੰਬਰ ਤੇ ਸਨ। ਉਨ੍ਹਾਂ ਤੋਂ ਸਰਕਾਰ ਨੂੰ ਕੋਈ ਵੱਡਾ ਖਤਰਾ ਨਹੀਂ ਸੀ। ਸਰਕਾਰ ਜੇ ਯਰਕੀ ਸੀ ਤਾਂ ਉਹ ਬੱਬਰ ਅਕਾਲੀਆਂ ਤੋਂ ਹੀ ਯਰਕੀ ਸੀ। ਸਰਕਾਰ ਨੇ ਗੁਰਦੁਆਰਿਆਂ ਨੂੰ ਆਜ਼ਾਦੀ ਇਸੇ ਡਰ ਥਲੇ ਦਿੱਤੀ ਕਿ ਸਭੇ ਅਕਾਲੀ ਕਿਧਰੇ ਬੱਬਰਾਂ ਦੇ ਰਾਹ ਹੀ ਨਾ ਫੜ ਲੈਣ। ਇਸੇ ਲਈ ਹੀ ਉਹ ਰਿਆਇਤਾ ਦੇਂਦੀ ਰਹੀ। ਸਰਕਾਰ ਰਗ ਜਾਣਦੀ ਸੀ ਜਿਹਾ ਕਿ ਮਾਰਚ 1923 ਦੀ ਕੌਂਸਲ ਵਿਚ ਦਿੱਤੀ ਟ੍ਰਿਬੀਊਨ ਅਖਬਾਰ ਵਿਚ ਛਪੀ ਚੀਫ ਸਕੱਤਰ ਮਿ: ਕਰੇਕ ਦੀ ਤਕਰੀਰ ਸੀ : ਮੈਨੂੰ ਪਤਾ ਹੈ ਕਿ ਗੁਰਦੁਆਰਾ ਲਹਿਰ ਦੇ ਲੀਡਰਾਂ ਨੇ ਹਮੇਸ਼ਾਂ ਸ਼ਾਂਤਮਈ ਦੇ ਅਸੂਲਾਂ ਦਾ ਪਰਚਾਰ ਕੀਤਾ ਹੈ। ਮੈਂ ਉਹਨਾਂ ਦੀ ਪ੍ਰਸੰਸਾ ਕਰਦਾ ਹਾਂ ਕਿ ਉਹਨਾਂ ਨੇ ਆਪਣੇ ਮਨ ਦੀ ਗੱਲ ਸਾਫ ਸਾਫ ਆਖੀ ਹੈ। ਉਹਨਾਂ ਨੇ ਆਪਣੇ ਪੈਰੋਕਾਰਾਂ ਦੇ ਮਨਾਂ ਅੰਦਰ ਸ਼ਾਂਤਮਈ ਦਾ ਅਸੂਲ ਆਪਣੀ ਮਿਸਾਲ ਪ੍ਰਾਪੇਗੰਡਾ ਅਤੇ ਅਮਲਾਂ ਰਾਹੀਂ ਭਰਿਆ ਹੈ।

ਅਕਾਲੀਆਂ ਦੀ ਜੋ ਵਿਰੋਧਤਾ ਪਿੰਡ ਦੇ ਨੰਬਰਦਾਰ ਸਰਕਾਰੀ ਜੀ-ਹਜ਼ੂਰੀਏ ਤੇ ਪੁਲਿਸ ਦੇ ਮੁਖਬਰ ਕਰਦੇ ਸਨ ਉਨ੍ਹਾਂ ਨੇ ਵੀ ਬੱਬਰਾਂ ਦੇ ਡਰ ਤੋਂ ਹੀ ਵਿਰੋਧਤਾ ਛੱਡੀ ਸੀ, ਨਹੀਂ ਤਾਂ ਜਿਸ ਦੀ ਪਿੱਠ ਸਰਕਾਰ ਠੋਕੇ ਉਸ ਨੂੰ ਕਾਹਦਾ ਡਰ ?

**ਅਸਫਲਤਾਵਾਂ** :—ਬੱਬਰ ਅਕਾਲੀ ਲਹਿਰ ਬਹੁਤ ਛੇਤੀ ਹੀ ਖਤਮ ਹੋ ਗਈ ਅਤੇ ਆਪਣੇ ਪ੍ਰੋਗਰਾਮ ਵਿਚ ਸਫਲ ਨਾ ਹੋ ਸਕੀ। ਇਸ ਅਸਫਲਤਾ ਦੇ ਕਾਰਨਾਂ ਨੂੰ ਵਾਚਣਾ ਜ਼ਰੂਰੀ ਹੋ ਜਾਂਦਾ ਹੈ, ਕਿਉਂਕਿ ਬੱਬਰਾਂ ਜਿਹੇ ਨਿਡਰ ਸੂਰਮਿਆਂ ਨੇ ਸ਼ਹੀਦੀ ਦਾ ਰਾਹ ਉਲੀਕਿਆ। ਉਹ ਰਵਾਇਤਾਂ ਦੇ ਅਨੁਸਾਰ ਹੀ ਸੀ ਜਿਹਾ ਕਿ ਉਨ੍ਹਾਂ ਦੇ ਅਦਾਲਤ ਵਿਚ

ਦਿਤੇ ਉਸ ਬਿਆਨ ਤੋਂ ਜ਼ਾਹਿਰ ਹੈ ਜੋ 6 ਮਾਰਚ ਨੂੰ 1925 ਦੀ ਅਕਾਲੀ ਪ੍ਰਦੇਸੀ ਵਿਚ ਛਪਿਆ।

"...ਅਸੀਂ ਭੀ ਆਪਣੀਆਂ ਦੇਹਾਂ ਦੇ ਠੀਕਰੇ ਲਾਰਡ ਰੀਡਿੰਗ ਅਤੇ ਸਰਮੇਲਕਮਹੇਲੀ ਦੇ ਸਿਰ ਤੇ ਭੰਨਦੇ ਹਾਂ...ਅਸੀਂ ਕੋਈ ਅਪੀਲ ਨਹੀਂ ਚਾਹੁੰਦੇ, ਅਪੀਲ ਤਾਂ ਤਦ ਕਰੀਏ ਜੇਕਰ ਅਸੀਂ ਕੋਈ ਪਾਪ ਕੀਤਾ ਹੋਵੇ। ਅਸਾਂ ਉਹੋ ਕੁਝ ਕੀਤਾ ਜੋ ਕੁਝ ਗੁਰੂ ਹਰਗੋਬਿੰਦ ਜੀ ਤੇ ਦਸਮੇਸ਼ ਜੀ ਨੇ ਕੀਤਾ ਸੀ। ਆਪ ਐਵੇਂ ਅਪੀਲ-ਸ਼ਪੀਲ ਵਿਚ ਵਕਤ ਨ ਗੁਆਓ ਅਤੇ ਸਾਨੂੰ ਝਬਦੇ ਫਾਂਸੀ ਚਾੜ੍ਹ ਦਿਓ। ਜੇਕਰ ਆਪ ਛੇਤੀ ਹੀ ਇਹ ਸ਼ੁਭ ਕੰਮ ਕਰੋਗੇ ਤਾਂ ਅਸੀਂ ਆਪ ਦੇ ਬੜੇ ਧੰਨਵਾਦੀ ਹੋਵਾਂਗੇ ਕਿਉਂਕਿ ਅਸੀਂ ਆਪਣੇ ਪ੍ਰੀਤਮ ਦੇ ਦੇਸ਼ ਪੁਜਣਾ ਹੈ। ਇਸ ਝੂਠੇ ਸੰਸਾਰ ਨੂੰ ਜਿਤਨੀ ਛੇਤੀ ਛਡੀਏ ਉਤਨਾ ਹੀ ਚੰਗਾ ਹੈ।"

ਦੇਖਿਆ ਜਾਵੇ ਤਾਂ ਜਿਥੇ ਇਤਨਾ ਜਜ਼ਬਾ ਭਰਿਆ ਪਿਆ ਹੋਵੇ ਅਤੇ ਸਫਲਤਾ ਨਾ ਮਿਲੀ ਹੋਵੇ ਤਾਂ ਇਸ ਦਾ ਕਾਰਨ ਪੰਥ ਵਿਚ ਏਕੇ ਦੀ ਘਾਟ ਹੀ ਕਿਹਾ ਜਾ ਸਕਦਾ ਹੈ। ਪੰਥ ਇਕ ਪਾਲਿਸੀ ਤੇ ਇਕ ਰਾਇ ਨਾ ਬਣਾ ਸਕਿਆ ਤੇ ਲੀਡਰਾਂ ਵਿਚ ਮਤਭੇਦ ਹੋਣ ਸਦਕਾ ਸਰਕਾਰ ਲੀਡਰਾਂ ਨੂੰ ਇਕ ਦੂਜੇ ਤੋਂ ਨਿਖੇੜ ਕੇ ਰੱਖਣ ਵਿਚ ਕਾਮਯਾਬ ਹੋਈ ਤੇ ਲੀਡਰਾਂ ਨੇ ਇਕੱਠੇ ਮਿਲ ਕੇ ਵਿਚਾਰ ਕਰਨ, ਇਕ ਪਾਲਿਸੀ ਤੇ ਇਕ ਮਤ ਹੋ ਕੇ ਸਾਰੀਆਂ ਸ਼ਕਤੀਆਂ ਉਸ ਨੂੰ ਕਾਮਯਾਬ ਕਰਨ ਵਿਚ ਨਾ ਲਾਈਆਂ ਸਗੋਂ ਇਕ ਦੂਜੇ ਦੀ ਵਿਰੋਧਤਾ ਕਰਨੀ ਸ਼ੁਰੂ ਕਰ ਦਿਤੀ ਜੋ ਅੱਜ ਤਕ ਖਤਮ ਨਹੀਂ ਹੋਈ।

ਬੱਬਰਾਂ ਦੀ ਜੱਥੇਬੰਦੀ ਵੀ ਕੁਝ ਢਿਲੀ-ਮਠੀ ਹੀ ਰਹੀ। ਤਜਰਬੇਕਾਰ ਮੈਂਬਰ ਤਾਂ ਗਿਣਤੀ ਵਿਚ ਹੀ ਘੱਟ ਸਨ। ਨਵੇਂ ਮੈਂਬਰ ਵੀ ਅਧੂਰੀ ਤਿਆਰੀ ਹੋਣ ਕਰਕੇ ਨਿਸ਼ਾਨੇ ਤੋਂ ਅਜਿਹੇ ਡਿਗੇ ਕਿ ਨਾਲ ਲਹਿਰ ਨੂੰ ਵੀ ਡੋਬ ਗਏ ਤੇ ਉਨ੍ਹਾਂ ਵਿਚੋਂ ਕਈ ਵਾਅਦਾ ਮੁਆਫ ਤੇ ਮੁਖਬਰ ਬਣ ਗਏ ਕਿਸੇ ਇਨਕਲਾਬੀ ਲਹਿਰ ਲਈ ਤਿਆਰੀ ਬਹੁਤ ਮੁਕੰਮਲ ਤੇ ਡਟਵੀ ਚਾਹੀਦੀ ਹੈ। ਅਧਕਚਰੇ ਤਾਂ ਬਹੁਤ ਖਤਰਨਾਕ ਸਿੱਧ ਹੁੰਦੇ ਹਨ।

ਬੱਬਰਾਂ ਦੇ ਲੀਡਰਾਂ ਦਾ ਲੋਹਾ ਤਾਂ ਸਰਕਾਰ ਨੇ ਵੀ ਮੰਨਿਆ। ਅਦਾਲਤ ਵਿਚ ਜੱਥੇਦਾਰ ਕਿਸ਼ਨ ਸਿੰਘ ਦਾ ਬਿਆਨ 100 ਤੋਂ ਵੱਧ ਸਫੇ ਦਾ ਸੀ ਜਿਸ ਤੋਂ

ਮੈਜਿਸਟ੍ਰੇਟ ਬਹੁਤ ਪ੍ਰਭਾਵਤ ਹੋਇਆ। ਫਾਂਸੀ ਤੇ ਚੜ੍ਹਨ ਤੋਂ ਪਹਿਲਾਂ ਜੋ ਸਪੀਚ ਜੱਥੇਦਾਰ ਕਿਸ਼ਨ ਸਿੰਘ ਜੀ ਨੇ ਦਿਤੀ, ਉਸ ਨਾਲ ਤਾਂ ਜੇਲ ਸੁਪਰਡੈਂਟ ਦੀਆਂ ਅੱਖਾਂ ਚੋਂ ਤ੍ਰਪ ਤ੍ਰਪ ਨੀਰ ਵਗ ਤੁਰਿਆ ਤੇ ਉਸ ਕਿਹਾ ਇਹੋ ਜਿਹੇ ਲਾਇਕ ਬੰਦੇ ਨੂੰ ਫਾਂਸੀ ਦੀ ਸਜਾ ਦੇ ਕੇ ਜੱਜ ਨੇ ਗਲਤੀ ਕੀਤੀ ਹੈ! ਘਾਟਾ ਅਨੁਯਾਈਆਂ ਦਾ ਹੀ ਸੀ। ਕਿਵੇਂ ਵੀ ਮੁੱਠੀ ਭਰ ਬੱਬਰਾਂ ਨੇ ਉਸ ਅੰਗਰੇਜ਼ ਸਰਕਾਰ ਨੂੰ ਭੜਥੂ ਪਾ ਕੇ ਭੈ-ਭੀਤ ਕਰ ਦਿੱਤਾ ਜਿਸ ਨੇ ਸੰਸਾਰ ਨੂੰ ਫਤਹਿ ਕਰਨ ਦਾ ਸਪਨਾ ਸਿਰਫ ਵੇਖਿਆ ਹੀ ਨਹੀਂ ਕੁਝ-ਕੁਝ ਪ੍ਰਾਪਤ ਵੀ ਕਰ ਲਿਆ ਹੋਇਆ ਸੀ। ਆਧੁਨਿਕ ਜ਼ਮਾਨੇ ਵਾਂਗ ਬੱਬਰਾਂ ਨੇ ਦੁਸ਼ਮਣ ਦੀ ਤਾਕਤ ਦੀ ਪ੍ਰਵਾਹ ਕੀਤੇ ਬਗੈਰ ਉਸ ਨੂੰ ਵੰਗਾਰ ਪਾਈ ਤੇ ਸਿੱਖੀ ਹੋਂਦ ਪ੍ਰਗਟਾਈ ਅਤੇ ਸਿੱਖੀ ਅਣਖ-ਗੈਰਤ ਨੂੰ ਮੁੜ ਸੁਰਜੀਤ ਕੀਤਾ।

———